# ਸਿਰਜਣਾ

ਅਕਤੂਬਰ-ਦਸੰਬਰ 1977


ਕਹਾਣੀਆਂ

ਜੋਗਾ ਸਿੰਘ — ਨੈਨਾ ਕੀ ਸਿਮ੍ਰਤੀ ਮੇਂ

ਕੇ.ਐਲ. ਗਰਗ — ਤਲਬ ਦਾ ਰਿਸ਼ਤਾ

ਮੁਖਤਿਆਰ ਸਿੰਘ — ਤੀਜਾ ਪਹਿਰ ਹੋਣ ਤਕ

ਨਛੱਤਰ — ਥਲ 'ਚ ਗੁਆਚੀ ਪੈੜ

ਨਿਬੰਧ

ਓਮ ਪ੍ਰਕਾਸ਼ ਗਰੇਵਾਲ — ਰਚਨਾ ਦਾ ਕਲਾਤਮਕ ਤੇ ਗਿਆਨਾਤਮਕ ਮੁੱਲ

ਸਮੀਉਲਾ ਕੁਰੈਸ਼ੀ — ਪੰਜਾਬੀ ਲੋਕ ਕਹਾਣੀਆਂ ਦਾ ਸੁਭਾਅ

ਵਿਸ਼ੇਸ਼

ਸੰਤ ਸਿੰਘ ਸੇਖੋਂ ਦਾ ਲੇਖ

ਪ੍ਰਗਤਿਵਾਦੀ ਸਾਹਿਤ ਧਾਰਾ ਤੇ ਨਵੇਂ ਰਚਨਾ ਵਿਧਾਨ

ਗੋਸ਼ਟ

ਸੁਰਜੀਤ ਗਿੱਲ — ਮਾਰਕਸਵਾਦੀ ਲਹਿਰ ਦੇ ਨਾ ਫੈਲਣ ਦੇ ਕਾਰਣ

ਮੰਚ ਚਰਚਾ

ਤਾਰਾ ਚੰਦ ਗੁਪਤਾ — ਬਲਦੇ ਟਿੱਬੇ

ਕਵਿਤਾਵਾਂ

ਸੁਖਬੀਰ, ਹਰਭਜਨ ਸਿੰਘ ਹੁੰਦਲ, ਫ਼ਤਿਹਜੀਤ, ਗੁਰਭਜਨ ਗਿੱਲ, ਸੋਹਣ ਢੰਡ, ਗੁਰਮੇਲ ਸਿੱਧੂ, ਰਾਜਿੰਦ, ਸੰਤੋਸ਼ ਸਾਹਨੀ, ਕੁਮਾਰ ਵਿਕਲ

ਪੁਸਤਕ ਚਰਚਾ

ਟੀ.ਆਰ. ਵਿਨੋਦ — ਦੂਸਰਾ ਹੀਰੋਸ਼ੀਮਾ

ਹਰਿਭਜਨ ਹਲਵਾਰਵੀ — ਬਸਤੀ ਤੇ ਸਹਿਰਾ

ਭੂਸ਼ਨ — ਅੱਕ ਦੀ ਅੰਬੀ, ਸਾਈਡ ਪੋਜ਼



ਸੰਪਾਦਕ
ਰਘਬੀਰ ਸਿੰਘ

ਨਿਗਰਾਨ
ਸੰਤ ਸਿੰਘ ਸੇਖੋਂ

ਇਕ ਕਾਪੀ : ਢਾਈ ਰੁਪਏ
ਸਾਲਾਨਾ : ਦਸ ਰੁਪਏ


28

# ਸਿਰਜਣਾ

ਅਕਤੂਬਰ-ਦਸੰਬਰ 1977

ਨਿਗਰਾਨ
**ਸੰਤ ਸਿੰਘ ਸੇਖੋਂ**

ਸੰਪਾਦਕ
**ਰਘਬੀਰ ਸਿੰਘ**

ਵਿਦੇਸ਼ ਪ੍ਰਤਿਨਿਧ
**ਨਿਰੰਜਨ ਸਿੰਘ ਨੂਰ**

ਪਤਾ
**1197, ਸੈਕਟਰ 15-ਬੀ**
**ਚੰਡੀਗੜ੍ਹ।**

SIRJANA is approved by DPI Punjab for all schools, colleges and social education centres vide letter No. 2/6-66 B (EP) dated 26.9.66

## ਇਸ ਅੰਕ ਵਿਚ

ਸੰਪਾਦਕ/ਸ. ਗੁਰਬਖਸ਼ ਸਿੰਘ ਪ੍ਰੀਤਲੜੀ/1
ਸੁਖਬੀਰ/ਕਵਿਤਾ/ਘਰ/2
ਸੰਤ ਸਿੰਘ ਸੇਖੋਂ/ਨਿਬੰਧ/ਪ੍ਰਗਤਿਵਾਦੀ ਸਾਹਿਤ ਧਾਰਾ ਤੇ ਨਵੇਂ ਰਚਨਾ ਵਿਧਾਨ/3
ਹਰਭਜਨ ਸਿੰਘ ਹੁੰਦਲ/ਦੋ ਕਵਿਤਾਵਾਂ/ਐਮਰਜੈਂਸੀ/11
ਗੁਰਭਜਨ ਗਿੱਲ/ਪੰਜ ਕਵਿਤਾਵਾਂ/13
ਫ਼ਤਿਹਜੀਤ/ਕਵਿਤਾ/ਬਲੀ ਹੁੰਦੇ ਤਾਂ ਸਭ ਕੁਝ ਬਦਲ ਦਿੰਦੇ/15
ਅਤੈ ਸਿੰਘ/ਇਕ ਕਵਿਤਾ/16
ਜੋਗਾ ਸਿੰਘ/ਕਹਾਣੀ/ਨੈਨਾ ਕੀ ਸਿਮ੍ਰਤੀ ਮੇਂ/17
ਗੁਰਦੀਪ/ਕਵਿਤਾ/ਜ਼ਿੰਦਗੀ ਨੂੰ ਇਸ ਤਰ੍ਹਾਂ ਤੱਕੋ/22
ਕੇ. ਐਲ ਗਰਗ/ਕਹਾਣੀ/ਤਲਬ ਦਾ ਰਿਸ਼ਤਾ/23
ਸੰਤੋਸ਼ ਸਾਹਨੀ/ਦੋ ਲਘੂ ਕਵਿਤਾਵਾਂ/28
ਮੁਖਤਿਆਰ ਸਿੰਘ/ਕਹਾਣੀ/ਤੀਜਾ ਪਹਿਰ ਹੋਣ ਤਕ/29
ਸੋਹਣ ਢੰਡ/ਕਵਿਤਾ/ਗਰਦ/34
ਗੁਰਮੇਲ ਸਿੱਧੂ/ਕਵਿਤਾ/ਮੈਂ ਜਾਣਿਆਂ/3
ਨਛੱਤਰ/ਕਹਾਣੀ/ਥਲ 'ਚ ਗੁਆਚੀ ਪੈੜ/37
ਰਾਜਿੰਦ/ਇਕ ਬੇਨਾਮ ਕਵਿਤਾ/44
ਓਮ ਪ੍ਰਕਾਸ਼ ਗਰੇਵਾਲ/ਨਿਬੰਧ/ਰਚਨਾ ਦਾ ਕਲਾਤਮਕ ਤੇ ਗਿਆਨਾਤਮਕ ਮੁੱਲ/45
ਸਮੀਉਲਾ ਕੁਰੈਸ਼ੀ/ਨਿਬੰਧ/ਪੰਜਾਬੀ ਲੋਕ ਕਹਾਣੀਆਂ ਦਾ ਸੁਭਾਅ/53
ਕੁਮਾਰ ਵਿਕਲ/ਹਿੰਦੀ ਕਵਿਤਾ/ਇਸ਼ਤਿਹਾਰ/65
ਸੁਰਜੀਤ ਗਿੱਲ/ਨੋਟ/ਮਾਰਕਸਵਾਦੀ ਲਹਿਰ ਦੇ ਨਾ ਫੈਲਣ ਦੇ ਕਾਰਨ/67
ਤਾਰਾ ਚੰਦ ਗੁਪਤਾ/ਰੰਗ ਮੰਚ/ਬਲਦੇ ਟਿੱਬੇ/71
ਟੀ. ਆਰ. ਵਿਨੋਦ/ਰੀਵੀਊ/ਦੂਸਰਾ ਹੀਰੋਸ਼ੀਮਾ/75
ਭੂਸ਼ਨ/ਰੀਵੀਊ/ਅੱਕ ਦੀ ਅੰਬੀ/76
ਭੂਸ਼ਨ/ਰੀਵੀਊ/ਸਾਈਡ ਪੋਜ਼/79
ਹਰਭਜਨ ਹਲਵਾਰਵੀ/ਰੀਵੀਊ/ਬਸਤੀ ਤੇ ਸਹਿਰਾ/80
ਵਿਨੋਦ, ਤਸਨੀਮ, ਫੁਲੇਲ ਸਿੰਘ, ਗੁਰਚਰਨ ਸਿੰਘ, ਭਗਵਾਨ ਸਿੰਘ, ਹਿੰਮਤ ਸਿੰਘ ਸੋਢੀ/ਪੱਤਰ/84

# ਸ. ਗੁਰਬਖ਼ਸ਼ ਸਿੰਘ ਪ੍ਰੀਤ ਲੜੀ

ਸ. ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਹੁਣ ਸਾਡੇ ਵਿਚ ਨਹੀਂ ਰਹੇ। ਸਾਵੀਂ ਪੱਧਰੀ ਤੇ ਪ੍ਰਸੰਨ ਲੰਮੀ ਉਮਰ ਭੋਗ ਕੇ ਉਹ ਇਸ ਸੰਸਾਰ ਤੋਂ ਵਿਦਾ ਹੋ ਗਏ ਹਨ। ਸ. ਗੁਰਬਖ਼ਸ਼ ਸਿੰਘ ਏਸ ਸਦੀ ਦੇ ਇਕ ਮਹਾਨ ਸਾਹਿਤਕਾਰ ਤੇ ਚਿੰਤਕ ਸਨ। ਪੰਜਾਬੀ ਸਾਹਿਤ ਤੇ ਚਿੰਤਨ ਦੇ ਜਗਤ ਵਿਚ ਉਹ ਉਨ੍ਹਾਂ ਕੁਝ ਉਂਗਲਾਂ ਤੇ ਗਿਣਾਈਆਂ ਜਾਣ ਵਾਲੀਆਂ ਸ਼ਖ਼ਸੀਅਤਾਂ ਵਿਚੋਂ ਸਨ ਜਿਨ੍ਹਾਂ ਨੇ ਕਲਮ ਦੇ ਜ਼ੋਰ ਨਾਲ ਸਮੇਂ ਦੀ ਚਿੰਤਨ ਪ੍ਰਣਾਲੀ ਵਿਚ ਕ੍ਰਾਂਤੀਕਾਰੀ ਪਰਿਵਰਤਣ ਲਿਆਂਦੇ। ਕਿੱਤੇ ਵਜੋਂ ਉਹ ਇੰਜੀਨੀਅਰ ਸਨ ਪਰ ਉਹਨਾਂ ਦੀ ਭਾਵਾ ਲੱਦੀ ਤੇ ਵਿਚਾਰ ਭਰਪੂਰ ਸ਼ਖ਼ਸੀਅਤ ਕੇਵਲ ਇੰਜੀਨੀਅਰੀ ਤਕ ਸੀਮਿਤ ਨਹੀਂ ਸੀ ਰਹਿ ਸਕਦੀ। ਇਸ ਲਈ ਉਹਨਾਂ ਨੇ ਰੇਲਵੇ ਦੀ ਨੌਕਰੀ ਦੇ ਸੀਮਿਤ ਜਿਹੇ ਕਾਰਜ ਖੇਤਰ ਵਿਚ ਵਿਚਰਨ ਦੀ ਥਾਂ ਸਮੁੱਚੇ ਪੰਜਾਬੀ ਜਗਤ ਨੂੰ ਆਪਣਾ ਕਾਰਜ ਖੇਤਰ ਬਣਾਇਆ। ਇੰਜੀਨੀਅਰ ਉਹ ਹੁਣ ਵੀ ਸਨ ਪਰ ਵੱਖਰੀ ਤਰ੍ਹਾਂ ਦੇ ਇੰਜੀਨੀਅਰ, ਜਿਸਦਾ ਕੰਮ ਪੁਰਾਣੇ ਸੰਸਕਾਰਾਂ, ਸੰਕੀਰਣ ਵਿਚਾਰਾਂ, ਧਾਰਮਿਕ ਵਲਗਣਾਂ ਤੇ ਵਹਿਮਾਂ ਭਰਮਾਂ ਤੋਂ ਮੁਕਤ ਇਕ ਨਵੇਂ ਤੇ ਪੂਰਨ ਮਨੁੱਖ ਦੀ ਉਸਾਰੀ ਕਰਨਾ ਸੀ। 'ਪ੍ਰੀਤ ਲੜੀ' ਦੇ ਪੰਨਿਆਂ ਅਤੇ ਦੂਸਰੀਆਂ ਲਿਖਤਾਂ ਰਾਹੀਂ ਆਪਣੇ ਜੀਵਨ ਦੇ ਅੰਤਲੇ ਪਲਾਂ ਤਕ ਉਹ ਏਸ ਉਦੇਸ਼ ਦੀ ਪੂਰਤੀ ਲਈ ਸਰਗਰਮ ਰਹੇ। ਪੰਜਾਬੀ ਸਾਹਿਤ ਨੂੰ ਧਾਰਮਿਕਤਾ ਦੀ ਵਲਗਣ 'ਚੋਂ ਕਢਕੇ ਸੰਸਾਰਿਕਤਾ ਦੇ ਖੇਤਰ ਵਿਚ ਲਿਆਉਣ ਦਾ ਸਿਹਰਾ ਉਨ੍ਹਾਂ ਦੇ ਸਿਰ ਹੈ। ਮਨੁੱਖੀ ਸਖ਼ਸੀਅਤ ਦੇ ਵਿਕਾਸ ਵਿਚ ਰੋੜਾ ਬਣਨ ਵਾਲੇ ਗੈਰ ਕੁਦਰਤੀ ਪ੍ਰਤਿਬੰਧਾਂ ਦੀ ਤਿੱਖੀ ਆਲੋਚਨਾ ਕਰਕੇ ਪਿਆਰ ਦੇ ਨਿਰਛਲ ਜਜ਼ਬੇ ਦੇ ਸਹਿਜ ਪ੍ਰਗਟਾਉ ਦੀ ਆਜ਼ਾਦੀ ਦਾ ਉਨ੍ਹਾਂ ਦਾ ਆਵਾਹਣ ਇਤਿ-ਹਾਸਕ ਮਹੱਤਵ ਦਾ ਧਾਰਨੀ ਹੈ।

ਮੂਲ ਰੂਪ ਵਿਚ ਸ. ਗੁਰਬਖ਼ਸ਼ ਸਿੰਘ ਸ਼ੁਭਭਾਵੀ ਬੁਰਜੂਆ ਕੀਮਤਾਂ ਦੇ ਅਨੁਆਈ ਸਨ, ਜੋ ਸਮਾਜਕ ਵਿਕਾਸ ਦੇ ਇਤਿਹਾਸਕ ਪ੍ਰਸੰਗ ਵਿਚ ਸਾਮੰਤੀ ਕਦਰਾਂ ਦੇ ਟਾਕਰੇ ਨਵੀਨ ਵੀ ਸਨ ਤੇ ਕ੍ਰਾਂਤੀਕਾਰੀ ਵੀ। ਮਗਰੋਂ ਜਦੋਂ ਵਧੇਰੇ ਵਿਕਸਿਤ ਸਮਾਜਵਾਦੀ ਵਿਚਾਰ ਸਾਹਵੇਂ ਆਏ ਤਾਂ ਸ. ਗੁਰਬਖ਼ਸ਼ ਸਿੰਘ ਨੇ ਯਥਾਸ਼ਕਤ ਉਹਨਾਂ ਨੂੰ ਵੀ ਗ੍ਰਹਿਣ ਕਰਨ ਦਾ ਯਤਨ ਕੀਤਾ। ਨਵੇਂ ਸਮਾਜਵਾਦੀ ਵਿਚਾਰਾਂ ਨੂੰ ਪੂਰਨ ਭਾਂਤ ਗ੍ਰਹਿਣ ਕਰਕੇ ਉਨ੍ਹਾਂ ਅਨੁਸਾਰ ਆਪਣੇ ਚਿੰਤਨ ਨੂੰ ਢਾਲਣਾ ਸ. ਗੁਰਬਖ਼ਸ਼ ਸਿੰਘ ਲਈ ਸੰਭਵ ਨਹੀਂ ਸੀ ਤੇ ਨਵੀਂ ਪੀੜ੍ਹੀ ਦੇ ਉਨ੍ਹਾਂ ਦੇ ਪ੍ਰਸ਼ੰਸਕਾਂ ਨੂੰ ਇਹ ਗੱਲ ਖਟਕਦੀ ਵੀ ਸੀ। ਪਰ ਇਸਦੇ ਬਾਵਜੂਦ ਉਨ੍ਹਾਂ ਦਾ ਇਤਿਹਾਸਕ ਯੋਗਦਾਨ ਏਨਾ ਵਡਮੁੱਲਾ ਹੈ ਕਿ ਕੋਈ ਇਸਤੋਂ ਮੁਨਕਰ ਨਹੀਂ ਹੋ ਸਕਦਾ। ਤੀਹਵਿਆਂ ਤੋਂ ਸੱਠਵਿਆਂ ਦੇ ਤਿੰਨ ਦਹਾਕਿਆਂ ਦੇ ਪ੍ਰਗਤਿਵਾਦੀ ਪੰਜਾਬੀ ਚਿੰਤਨ ਉਤੇ ਸ. ਗੁਰਬਖ਼ਸ਼ ਸਿੰਘ ਦੀ ਅਮਿਟ ਛਾਪ ਲੱਗੀ ਹੋਈ ਹੈ।

ਅਸੀਂ ਸ. ਗੁਰਬਖ਼ਸ਼ ਸਿੰਘ ਦੇ ਯੋਗਦਾਨ ਅੱਗੇ ਸਿਰ ਝੁਕਾਉਂਦੇ ਹੋਏ ਉਹਨਾਂ ਦੀ ਸਦੀਵੀ ਯਾਦ ਨੂੰ ਸ਼ਰਧਾਂਜਲੀ ਭੇਟ ਕਰਦੇ ਹਾਂ।

[ਸੰਪਾਦਕ]

## ਸੁਖਬੀਰ

# ਘਰ

ਟੁੱਟੇ ਹੋਏ ਘਰ
ਬਿਨ ਛੱਤਾਂ ਦੀਆਂ ਕੰਧਾਂ ਖੜੀਆਂ
ਬਿਨ ਕੰਧਾਂ ਦੇ ਉਖੜੇ ਬੂਹੇ
ਬਾਰੀਆਂ ਨਾਲੋਂ ਵੱਖ ਹੋਈਆਂ ਅੱਖਾਂ ਤੇ ਸੁਪਨੇ
ਸੁੱਤੇ ਪੱਥਰ

ਟੁੱਟੇ ਹੋਏ ਘਰ

ਅੰਨ ਦੀ ਮਹਿਕ ਏ ਸਵਾਦ ਅਲੂਣਾ
ਠੰਢੀ ਸੁਆਹ ਵਿਚ ਨਜ਼ਰ ਨਨੇਰੀ
ਚਿਣਗਾਂ ਨਿੱਸਲ
ਤੇ ਚੁੱਲ੍ਹਿਆਂ ਮੁੱਢ ਬੈਠੀ ਹੋਈ ਭੁੱਖ
ਰੋਜ਼ ਜੋ ਗਾਹੁੰਦੀ ਖਿੰਡਰੀਆਂ ਸੜਕਾਂ
ਕੰਮ ਦਾ ਸਹਿਰਾ
ਫੁੱਲਾਂ ਤੇ ਪੱਤੀਆਂ ਤੋਂ ਸਖਣੀ
ਜ਼ਿੰਦਗੀ ਬੰਜਰ

ਟੁੱਟੇ ਹੋਏ ਘਰ

ਬੱਚਿਆਂ ਦੇ ਮੂੰਹ
ਮਮਤਾ ਰੋਂਦੀ
ਖੁਰਚੀਆਂ ਖੁਸ਼ੀਆਂ
ਸੇਜਲ ਅੱਖਾਂ
ਪਰ ਜਿਊਣ ਦੀ ਲੋਚਾ ਏ ਕਿ
ਵਸਦੇ ਖੰਡਹਰ

ਟੁੱਟੇ ਹੋਏ ਘਰ। ○○

[ਬੀ-19, ਸੰਨ ਐਂਡ ਸੀ, ਵਰਸੋਵਾ ਰੋਡ, ਬੰਬਈ 400061]

## ਸੰਤ ਸਿੰਘ ਸੇਖੋਂ

# ਪ੍ਰਗਤਿਵਾਦੀ ਸਾਹਿਤ ਧਾਰਾ ਤੇ ਨਵੇਂ ਰਚਨਾ ਵਿਧਾਨ

ਪਿਛਲੇ ਦਸ ਪੰਦਰਾਂ ਵਰ੍ਹਿਆਂ ਤੋਂ ਪੰਜਾਬ ਵਿਚ ਤੇ, ਸਮੁੱਚੇ ਭਾਰਤ ਵਿਚ ਵੀ, ਪ੍ਰਗਤਿਵਾਦੀ ਸਾਹਿਤ ਅਥਵਾ ਸਾਹਿਤ ਰਚਨਾ ਵਿਚ ਪ੍ਰਗਤਿਵਾਦ ਨੂੰ ਛੁਟਿਆਣ ਦਾ ਰਿਵਾਜ ਪੈ ਗਿਆ ਹੈ। ਇਸ ਰੁਚੀ ਦਾ ਕਾਰਣ ਇਹ ਨਹੀਂ ਕਿ ਪ੍ਰਗਤਿਵਾਦੀ ਸਾਹਿਤ ਰਚਨਾ ਆਪਣੇ ਪ੍ਰਗਤਿਵਾਦੀ ਹੋਣ ਕਰਕੇ ਘਟੀਆ ਦਿਸਣ ਲਗ ਪਈ ਹੈ। ਸਾਹਿਤ ਰਚਨਾ ਦੇ ਉਤਮ ਜਾਂ ਅਧਮ ਹੋਣ ਦਾ ਕਾਰਣ ਉਸਦਾ ਪ੍ਰਗਤਿਵਾਦੀ ਜਾਂ ਅਧਿਆਤਮਵਾਦੀ ਹੋਣਾ ਨਹੀਂ ਹੁੰਦਾ, ਕਾਰਣ ਸਾਹਿਤਕਾਰ ਵਿਸ਼ੇਸ਼ ਦੇ ਕਲਾ ਕੌਸ਼ਲ ਤੇ ਪ੍ਰਤਿਭਾ ਦਾ ਉਚ ਪਾਏ ਦੀ ਜਾਂ ਸਾਧਾਰਣ ਹੋਣਾ ਹੁੰਦਾ ਹੈ। ਜੇ ਪ੍ਰਗਤਿਵਾਦੀ ਪ੍ਰਭਾਵਾਂ ਅਧੀਨ ਕੁਝ ਘਟੀਆ ਪਾਏ ਦੀ ਸਾਹਿਤ ਰਚਨਾ, ਵਿਸ਼ੇਸ਼ ਕਰਕੇ ਕਾਵਿ ਰਚਨਾ, ਹੋਈ ਹੈ ਤਾਂ ਅਧਿਆਤਮਕ ਪ੍ਰਭਾਵਾਂ ਅਧੀਨ ਸਦੀਆਂ ਤੋਂ ਹੁੰਦੀ ਆਈ ਰਚਨਾ ਵਿਚ ਵੀ ਘਟੀਆਂ ਪਾਏ ਦੀਆਂ ਕ੍ਰਿਤੀਆਂ ਦਾ ਘਾਟਾ ਨਹੀਂ। ਪ੍ਰਗਤਿਵਾਦੀ ਸਾਹਿਤ ਰਚਨਾ ਦੇ ਪ੍ਰਤੀ ਜੋ ਆਸ਼ੰਕੇ ਪਿਛਲੇ ਕੁਝ ਵਰ੍ਹਿਆਂ ਤੋਂ ਉਠਣ ਲੱਗੇ ਹਨ ਉਨ੍ਹਾਂ ਦਾ ਕਾਰਣ ਇਤਿਹਾਸਕ ਹੈ।

1935 ਦੇ ਲਗਪਗ ਜਦੋਂ ਸਾਹਿਤ ਵਿਚ ਪ੍ਰਗਤਿਵਾਦੀ ਭਾਵਨਾ ਦਾ ਪ੍ਰਵੇਸ਼ ਹੋਇਆ ਤਾਂ ਸਾਰੇ ਜਗਤ ਵਿਚ ਤੇ ਵਿਸ਼ੇਸ਼ ਕਰਕੇ ਪਛੜ ਹੋਏ ਦੇਸਾਂ ਵਿਚ ਸਮਾਜਵਾਦੀ ਪ੍ਰਭਾਵਾਂ ਅਧੀਨ ਆਦਰਸ਼ਵਾਦੀ ਅਧਿਆਤਮਕ ਦ੍ਰਿਸ਼ਟੀ ਦੀ ਵਿਸਥਾਪਨਾ ਤੇ ਪਦਾਰਥਵਾਦੀ ਯਥਾ-ਰਥਵਾਦੀ ਦ੍ਰਿਸ਼ਟੀ ਦੀ ਸਥਾਪਨਾ ਹੋ ਰਹੀ ਸੀ। ਕਾਰਣ ਸਪਸ਼ਟ ਸੀ ਪਛੜੇ ਹੋਏ ਦੇਸਾਂ ਦੇ ਬੁਧਿਜਨਾਂ ਨੂੰ ਇਹ ਸਪਸ਼ਟ ਹੋ ਗਿਆ ਸੀ ਕਿ ਉਨ੍ਹਾਂ ਦੇ ਪਛੜੇਵੇਂ ਦਾ ਕਾਰਣ ਉਨ੍ਹਾਂ ਦੀ ਭਾਵਨਾ ਤੇ ਸੋਚਣੀ ਵਿਚ ਅਧਿਆਤਮਵਾਦੀ ਅੰਸ਼ਾਂ ਦੀ ਪ੍ਰਬਲਤਾ ਸੀ ਜਿਨ੍ਹਾਂ ਦੇ ਅਧੀਨ ਇਨ੍ਹਾਂ ਦੇਸਾਂ ਦੇ ਰਾਜਸੀ ਤੇ ਸਮਾਜਕ ਅਧਿਕਾਰੀ ਵਰਗ ਆਪਣੇ ਆਪਨੂੰ ਤੇ ਜਨਤਾ ਨੂੰ ਜੀਵਨ ਦੇ ਯਥਾਰਥ ਤੋਂ ਅਵੇਸਲੇ ਰਖ ਰਹੇ ਸਨ। ਇਸ ਅਵੇਸਲੇਪਨ ਦਾ ਸਿੱਟਾ ਉਨ੍ਹਾਂ ਦੇਸਾਂ ਦੇ ਉਤੇ ਪਛਮੀ ਦੇਸਾਂ ਨੇ ਜਿੰਨ੍ਹਾਂ ਨੇ ਜੀਵਨ ਦੇ ਪਦਾਰਥਕ ਪੱਖਾਂ ਵਿਚ ਬੜੀ ਉਨਤੀ ਕੀਤੀ ਸੀ, ਆ ਕੇ ਆਪਣਾ ਅਧਿਕਾਰ ਜਮਾ ਲਿਆ ਸੀ, ਤੇ ਉਨ੍ਹਾਂ ਦੇ ਲਤਾੜੇ ਹੋਏ ਲੋਕ ਨਾ ਕੇਵਲ ਪਦਾਰਥਕ ਪੱਖ ਤੋਂ ਹੀ ਗਰੀਬੀ ਦੇ ਟੋਏ ਵਿਚ ਹੋਰ ਡੂੰਘੇ ਧਸੇ ਜਾ ਰਹੇ ਸਨ ਸਗੋਂ ਉਨ੍ਹਾਂ ਦੀ ਅਧਿਆਤਮਕ ਭਾਵਨਾ ਵੀ ਓਪਰੀ ਓਪਰੀ ਤੇ ਝੂਠੀ ਸਿੱਧ ਹੋ ਰਹੀ ਸੀ। ਕਿਸੇ ਅੰਗ੍ਰੇਜ਼ ਨੇ ਲਿਖਿਆ ਹੈ ਕਿ ਇਹ ਭਾਰਤ ਵਰਗੇ ਦੇਸ ਵਿਚ ਹੀ ਹੋ ਸਕਦਾ ਹੈ ਜਿਥੇ ਧਨ ਦੌਲਤ ਨੂੰ ਤੁੱਛ ਤੇ ਬੱਦਲ ਦੀ ਛਾਈਂ ਕਿਹਾ ਜਾਂਦਾ ਹੈ, ਕਿ ਕਿਸੇ ਗਰੀਬ ਦਾ ਵੀਹ ਰੁਪਏ ਗੁਆਚ ਜਾਣ ਨਾਲ ਹੀ ਦਿਲ ਧੜਕਣੋਂ ਖਲੋ ਜਾਵੇ। ਅਰਥਾਤ ਕਹਿਣ ਨੂੰ ਤਾਂ ਭਾਵੇਂ ਇਨ੍ਹਾਂ ਪਛੜੇ ਹੋਏ ਦੇਸਾਂ ਦੇ ਲੋਕ ਅਗਲੇ ਜਹਾਨ ਦੀ ਸਿੱਧੀ ਨੂੰ ਹੀ ਸਭ ਕੁਝ ਸਮਝਦੇ ਸਨ ਪਰ ਆਪਣੇ ਨਿਤ ਪ੍ਰਤੀ ਜੀਵਨ ਦੇ ਵਿਚ ਉਹ ਧਨ ਪਦਾਰਥ ਲਈ ਇਤਨੇ ਆਤੁਰ ਰਹਿੰਦੇ ਸਨ ਜਿਤਨਾ ਪਛਮੀ ਦੇਸਾਂ ਵਿਚ ਲੋਕ ਨਹੀਂ ਹੁੰਦੇ।

ਇਸ ਅਨੁਭਵ ਦਾ ਫਲ ਸਰੂਪ ਸਾਡੇ ਦੇਸ ਵਿਚ ਵੀ ਜੀਵਨ ਦੇ ਪਦਾਰਥਕ ਪੱਖ ਨੂੰ ਨਿੰਦਣ ਦਾ ਰਿਵਾਜ ਘਟਣ ਲਗ ਪਿਆ ਸਗੋਂ ਸਾਡੇ ਬੌਧਿਕ, ਰਾਜਨੀਤਕ ਤੇ ਸਮਾਜਕ ਖੇਤਰ ਦੇ ਆਗੂਆਂ ਨੇ ਦੇਸ ਵਿਚੋਂ ਗਰੀਬੀ ਨੂੰ ਹਟਾਣ ਤੇ ਜਨਤਾ ਦੇ ਪਦਾਰਥਕ ਜੀਵਨ ਦੇ ਪੱਧਰ ਨੂੰ ਉਚਿਆਣ ਲਈ ਆਕਾਂਖਾ ਵਿਖਾਣੀ ਆਰੰਭ ਕੀਤੀ। ਇਸ ਆਕਾਂਖਾ ਨੂੰ ਗਰੀਬੀ ਹਟਾਣ ਤੇ ਜਨਤਾ ਦੇ ਪਦਾਰਥਕ ਜੀਵਨ ਦੇ ਪੱਧਰ ਨੂੰ ਉਚਾ ਕਰਨ ਦਾ ਇਕੋ ਇਕ ਢੰਗ ਸਮਾਜਵਾਦੀ ਪ੍ਰਬੰਧ ਸਥਾਪਿਤ ਕਰਨਾ ਦਿਸਣ ਲਗ ਪਿਆ। ਸਾਡੇ ਸੰਵਿਧਾਨ ਵਿਚ ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰੀ ਗਰੀਬੀ ਦੀ ਮਹਿਮਾ ਕਰਨੀ ਛੱਡਕੇ ਲੋਕਾਂ ਦੀ ਪਦਾਰਥਕ ਕੁਸ਼ਲਤਾ ਦੀ ਪ੍ਰਾਪਤੀ ਤੇ ਉਨ੍ਹਾਂ ਦੇ ਜੀਵਨ ਦੇ ਪਦਾਰਥਕ ਪੱਧਰ ਨੂੰ ਉੱਚਾ ਕਰਨ ਦੇ ਉਦੇਸ਼ ਸਵੀਕਾਰ ਕੀਤੇ ਗਏ। ਸੁਭਾਵਕ ਸੀ ਕਿ ਇਨ੍ਹਾਂ ਉਦੇਸ਼ਾਂ ਦੇ ਅਧੀਨ ਸਾਡੀ ਸਾਹਿਤ ਰਚਨਾ ਵਿਚ ਆਦਰਸ਼ਵਾਦ ਤੇ ਰੁਮਾਂਸਵਾਦ ਨੂੰ ਤਿਆਗਕੇ ਯਥਾਰਥਵਾਦ ਦੀ ਰੁਚੀ ਨੂੰ ਅਪਣਾਇਆ ਗਿਆ। ਤੇ ਯਥਾਰਥਵਾਦ ਪਦਾਰਥਵਾਦ ਦਾ ਹੀ ਸਾਂਸਕ੍ਰਿਤਕ ਰੂਪ ਹੈ।

ਜਦੋਂ ਉਨੀਵੀਂ ਸਦੀ ਦੇ ਪਿਛਲੇ ਅੱਧ ਵਿਚ ਫਰਾਂਸ ਵਿਚ ਕਲਾ ਤੇ ਸਾਹਿਤ ਦੇ ਖੇਤਰਾਂ ਵਿਚ ਯਥਾਰਥਵਾਦ ਦੀ ਲਹਿਰ ਚੱਲੀ ਤਾਂ ਇਸ ਲਹਿਰ ਦੇ ਆਗੂਆਂ ਤੇ ਹੋਰ ਕਈ ਚਿੰਤਕਾਂ ਨੇ ਇਸਨੂੰ ਸਮਾਜਵਾਦ ਤੇ ਕ੍ਰਾਂਤੀ ਵਲ ਰੁਚਿਤ ਆਖਿਆ। ਤੇ ਠੀਕ ਅਰਥਾਂ ਵਿਚ ਹੀ ਯਥਾਰਥਵਾਦ ਦਾ ਗ੍ਰਹਿਣ ਕਰਨਾ ਅਧਿਆਤਮਵਾਦ ਤੇ ਰੁਮਾਂਸਵਾਦ ਨੂੰ ਤਿਆਗਣ ਦੇ ਤੁਲ ਸੀ ਤੇ ਸੋਚ ਤੇ ਭਾਵਨਾ ਦੇ ਖੇਤਰ ਵਿਚ ਇਹ ਇਕ ਵੱਡੀ ਕ੍ਰਾਂਤੀ ਸੀ।

ਸਾਡੇ ਦੇਸ ਵਿਚ ਵੀ 1935-36 ਵਿਚ ਚਿੰਤਨ ਤੇ ਭਾਵਨਾ ਦੇ ਖੇਤਰਾਂ ਵਿਚ ਇਹੀ ਰੁਚੀ ਪ੍ਰਬਲ ਹੋਣ ਲਗ ਪਈ ਸੀ ਤੇ ਇਹ ਇਕ ਪ੍ਰਕਾਰ ਸਾਡੇ ਬੌਧਿਕ ਤੇ ਭਾਵਕ ਜੀਵਨ ਵਿਚ ਕ੍ਰਾਂਤੀ ਦੀ ਸੂਚਕ ਸੀ। ਅਸਚਰਜ ਨਹੀਂ ਕਿ ਉਸ ਸਮੇਂ ਭਾਰਤ ਦੇ ਸਾਰੇ ਭਾਗਾਂ ਵਿਚ ਬੁਧਿਜਨਾਂ, ਚਿੰਤਕਾਂ, ਕਲਾਕਾਰਾਂ ਤੇ ਸਾਹਿਤਕਾਰਾਂ ਨੇ ਯਥਾਰਥਵਾਦੀ ਰੁਚੀ ਨੂੰ ਧਾਰਨ ਕੀਤਾ ਤੇ ਇਹ ਅਨੁਭਵ ਕਰਕੇ ਕਿ ਇਹ ਰੁਚੀ ਸਾਡੇ ਦੇਸ ਨੂੰ ਠੀਕ ਪ੍ਰਗਤੀ ਵਲ ਲੈ ਜਾਵੇਗੀ ਆਪਣੀ ਯਥਾਰਥਵਾਦੀ ਭਾਵਨਾ ਨੂੰ ਪ੍ਰਗਤਿਵਾਦ ਦਾ ਨਾਉਂ ਦਿੱਤਾ।

ਇਸ ਭਾਵਨਾ ਜਾਂ ਰੁਚੀ ਨੂੰ ਪ੍ਰਗਤਿਵਾਦ ਕਹਿਣ ਦਾ ਇਕ ਹੋਰ ਸਾਮਿਅਕ ਕਾਰਣ ਵੀ ਸੀ। ਪਹਿਲੇ ਵਿਸ਼ਵ ਯੁੱਧ ਤੋਂ ਪਿਛੋਂ ਇਸ ਯੁੱਧ ਦੀ ਭਿਆਨਕਤਾ ਨੇ ਪਛਮੀ ਜਗਤ ਵਿਚ ਦੋ ਰੁਚੀਆਂ ਉਤਪੰਨ ਕਰ ਦਿੱਤੀਆਂ ਸਨ। ਇਕ ਰੁਚੀ ਪਦਾਰਥਵਾਦ ਤੇ ਯਥਾਰਥ-ਵਾਦ ਨੂੰ ਸਪਸ਼ਟ ਰੂਪ ਵਿਚ ਨਿੰਦਣ ਦੀ ਸੀ ਤੇ ਦੂਜੀ ਜੀਵਨ ਨੂੰ ਅਤਿ ਕਠੋਰ ਤੇ ਕਰੂਰ ਦਰਸਾਣ ਦੀ। ਪਹਿਲੀ ਰੁਚੀ ਤਾਂ ਕੁਝ ਧਾਰਮਿਕ ਭਾਵਨਾ ਵਾਲੇ ਲੋਕਾਂ ਵਿਚ ਹੀ ਪ੍ਰਚਲਿਤ ਹੋਈ ਪਰ ਸੰਸਾਰਕ ਰੁਚੀਆਂ ਵਾਲੇ ਬਹੁਤੇ ਚਿੰਤਕਾਂ ਤੇ ਸਾਹਿਤਕਾਰਾਂ ਨੂੰ ਦੂਜੀ ਰੁਚੀ ਨੇ ਪ੍ਰਭਾਵਿਤ ਕੀਤਾ। ਉਹ ਆਪਣੀ ਯਥਾਰਥਵਾਦੀ ਸੋਚਣੀ ਦੇ ਅਧੀਨ ਆਪਣੀ ਕਲਾ ਤੇ ਸਾਹਿਤਕ ਰਚਨਾ ਵਿਚ ਜੀਵਨ ਦੇ ਪਦਾਰਥਕ ਪੱਖ ਤੋਂ ਅਤਿ ਘਿਣਾਉਣੇ ਵਰਣਨ ਦੇਣ ਲਗ ਪਏ। ਮਾਰਕਸਵਾਦੀ ਚਿੰਤਨ ਅਨੁਸਾਰ ਇਹ ਰੁਚੀ ਪੂੰਜੀਵਾਦ ਦੀ ਢਹਿੰਦੀ ਕਲਾ ਦਾ ਚਮਤਕਾਰ ਸੀ। ਪੂੰਜੀਵਾਦੀ ਵਰਗ ਆਪਣੀ ਅਗਵਾਈ ਵਿਚ ਜਗਤ ਨੂੰ ਨਿਘਾਰ ਵਲ ਜਾਂਦੇ ਵੇਖ ਰਿਹਾ ਸੀ ਤੇ ਇਸਨੂੰ ਇਸ ਨਿਘਾਰ ਤੋਂ ਬਚਾਣ ਲਈ ਸਮਾਜਵਾਦ ਨੂੰ ਸਵੀਕਾਰ

ਨਹੀਂ ਕਰ ਸਕਦਾ ਸੀ। ਸਮਾਜਵਾਦੀ ਜਗਤ ਤੇ ਪਛੜੇ ਹੋਏ ਦੇਸਾਂ ਵਿਚ ਸੁਭਾਵਕ ਹੀ ਇਸ ਪ੍ਰਕਾਰ ਦੇ ਯਥਾਰਥਵਾਦ ਨੂੰ ਵੀ ਸਵੀਕਾਰ ਨਹੀਂ ਕੀਤਾ ਜਾ ਸਕਦਾ ਸੀ। ਸੋ ਉਥੇ ਪੂੰਜੀਵਾਦੀ ਜਗਤ ਦੇ ਨਵੇਂ ਯਥਾਰਥਵਾਦ ਨੂੰ ਨਿਰਾਸ਼ਾਵਾਦ ਤੇ ਪ੍ਰਕ੍ਰਿਤਿਵਾਦ ਆਖਿਆ ਗਿਆ ਤੇ ਸ਼ੁਧ ਰੂਪ ਦੇ ਯਥਾਰਥਵਾਦ ਨੂੰ ਸਮਾਜਵਾਦੀ ਯਥਾਰਥਵਾਦ ਜਾਂ ਪ੍ਰਗਤਿਵਾਦੀ ਯਥਾਰਥਵਾਦ ਅਥਵਾ ਪ੍ਰਗਤਿਵਾਦ।

ਪੂੰਜੀਵਾਦੀ ਵਰਗ ਦੇ ਸਮਾਜਵਾਦ ਦੇ ਵਿਰੋਧ ਨੇ ਯੂਰਪ ਵਿਚ ਇਕ ਹੋਰ ਕਰੂਰ ਰੂਪ ਧਾਰਨ ਕਰ ਲਿਆ ਸੀ ਉਹ ਰੂਪ ਫਾਸ਼ੀਵਾਦ ਜਾਂ ਨਾਜ਼ੀਵਾਦ ਸੀ। ਇਸ ਰੂਪ ਨੂੰ ਪਛਮੀ ਜਗਤ ਦੇ ਉਦਾਰ ਚਿੱਤ ਸਾਹਿਤਕਾਰ ਤੇ ਚਿੰਤਕ ਵੀ ਪ੍ਰਵਾਨ ਨਾ ਕਰ ਸਕੇ ਤੇ ਉਨ੍ਹਾਂ ਨੇ 1934 ਵਿਚ ਪੈਰਿਸ ਵਿਚ ਇਕ ਸਮਾਗਮ ਕਰਕੇ ਇਸਦੀ ਨਿੰਦਾ ਕੀਤੀ ਤੇ ਚਿੰਤਕਾਂ, ਕਲਾਕਾਰਾਂ ਤੇ ਸਾਹਿਤਕਾਰਾਂ ਨੂੰ ਯਥਾਰਥਵਾਦ ਦੇ ਪ੍ਰਗਤਿਵਾਦੀ ਰੂਪ ਨੂੰ ਗ੍ਰਹਿਣ ਕਰਨ ਦਾ ਆਗ੍ਰਹਿ ਕੀਤਾ। ਉਨ੍ਹਾਂ ਦਾ ਇਹ ਆਗ੍ਰਹਿ ਪਛੜੇ ਹੋਏ ਦੇਸਾਂ, ਭਾਰਤ ਆਦਿ ਵਿਚ ਪ੍ਰਗਤਿਵਾਦੀ ਭਾਵਨਾ ਲਈ ਬੜਾ ਉਤਸਾਹਜਨਕ ਸਿੱਧ ਹੋਇਆ। ਗੱਲ ਏਥੋਂ ਤਕ ਪਹੁੰਚ ਗਈ ਕਿ ਭਾਰਤ ਵਿਚ ਮੂਲ ਰੂਪ ਵਿਚ ਅਧਿਆਤਮਵਾਦੀ ਤੇ ਆਦਰਸ਼ਵਾਦੀ ਰੁਚੀਆਂ ਵਾਲੇ ਸਾਹਿਤਕਾਰ ਵੀ ਆਪਣੀ ਰਚਨਾ ਵਿਚ ਪ੍ਰਗਤਿਵਾਦ ਦੇ ਕੁਝ ਅੰਸ਼ਾਂ ਨੂੰ ਸਵੀਕਾਰ ਕਰਨ ਲਗ ਪਏ। ਪਰ ਉਨ੍ਹਾਂ ਦੀ ਪ੍ਰਗਤਿਵਾਦੀ ਸਵੀਕ੍ਰਿਤੀ ਦੀ ਸੀਮਾ ਬਹੁਤ ਤੰਗ ਸੀ। ਮੁਖ ਰੂਪ ਵਿਚ ਉਨ੍ਹਾਂ ਦਾ ਪ੍ਰਗਤਿਵਾਦ ਕੇਵਲ ਅੰਗ੍ਰੇਜ਼ੀ ਤੇ ਹੋਰ ਸਾਮਰਾਜਾਂ ਨੂੰ ਤੇ ਹਿਟਲਰ ਦੇ ਨਾਜ਼ੀਵਾਦ ਨੂੰ ਨਿੰਦਣ ਤੇ ਸਾਡੇ ਦੇਸ ਵਿਚ ਧਾਰਮਿਕ ਸੰਸਥਾਵਾਂ, ਵਰਗਾਂ ਤੇ ਕੁਰੀਤੀਆਂ ਦੇ ਕੋਹਜੇ ਰੂਪਾਂ, ਜ਼ਾਤ ਪਾਤ, ਛੂਤ ਛਾਤ, ਇਸਤਰੀ ਦਮਨ ਆਦਿ ਨੂੰ ਨਿੰਦਣ ਤਕ ਹੀ ਸੀਮਿਤ ਰਿਹਾ। ਇਸ ਤੋਂ ਉਪਰੰਤ ਸਾਮਰਾਜ ਦੇ ਦਲਿਤ ਹੋਣ ਦੀ ਸਥਿਤੀ ਵਿਚ ਉਹ ਆਪਣੀ ਭਾਵਨਾ ਵਿਚ ਸਾਮਰਾਜ ਦੇ ਮੁਖ ਵਿਰੋਧੀ ਸਮਾਜਵਾਦ ਦਾ ਵੀ ਪੱਖ ਪੂਰਨ ਤੋਂ ਬਚ ਨਹੀਂ ਸਕਦੇ ਸਨ। ਇਕ ਪ੍ਰਕਾਰ ਆਪਣੀ ਦਲਿਤ ਅਵਸਥਾ ਵਿਚ ਉਹ ਸਾਮਰਾਜੀ ਤੇ ਪੂੰਜੀਵਾਦੀ ਯਥਾਰਥਵਾਦ ਨੂੰ ਅਸਵੀਕਰ ਕਰਦੇ ਸਨ ਤੇ ਇਸ ਲਈ ਸਾਹਿਤਕ ਖੇਤਰ ਵਿਚ ਪ੍ਰਗਤਿਵਾਦੀ ਲਹਿਰ ਨਾਲ ਮਿਲਕੇ ਚਲਦੇ ਸਨ। ਭਾਰਤ ਵਿਚ ਕੋਈ ਸਾਹਿਤਕਾਰ ਹੀ ਅਜਿਹਾ ਰਹਿ ਗਿਆ ਸੀ ਜੋ ਆਪਣੇ ਆਪਨੂੰ ਪ੍ਰਗਤਿਵਾਦੀ ਨਾ ਅਖਵਾਣਾ ਚਾਹੁੰਦਾ ਹੋਵੇ।

ਸੁਤੰਤਰਤਾ ਦੀ ਪ੍ਰਾਪਤੀ ਤੋਂ ਪਿਛੋਂ ਇਸ ਪਿਛਲੇ ਵਰਗ ਦੇ ਚਿੰਤਕ ਤੇ ਲੇਖਕ ਪ੍ਰਗਤਿਵਾਦੀ ਲਹਿਰ ਤੋਂ ਸੁਭਾਵਕ ਹੀ ਉਪਰਾਮ ਹੋਣ ਲਗ ਪਏ। ਉਨ੍ਹਾਂ ਦੇ ਚਿੰਤਨ ਤੇ ਭਾਵਾਂ ਵਿਚ ਜਿਹੜੀ ਕ੍ਰਾਂਤੀ ਆਦਰਸ਼ਵਾਦ ਤੋਂ ਪਦਾਰਥਵਾਦ ਵਲ ਨੂੰ ਹੋਈ ਸੀ ਉਹ ਬੜੀ ਪੇਤਲੀ ਤੇ ਓਪਰੀ ਜੇਹੀ ਸੀ। ਹੁਣ ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਉਨ੍ਹਾਂ ਦੇ ਮਨਾਂ ਵਿਚੋਂ ਦਲਿਤ ਹੋਣ ਦਾ ਅਨੁਭਵ ਨਿਕਲਣ ਲਗ ਪਿਆ। ਉਹ ਆਪਣੇ ਆਪਨੂੰ ਰਾਜਸੀ ਪੱਖ ਤੋਂ ਪਛਮੀ ਦੇਸਾਂ ਦੇ ਬਰਾਬਰ ਸਮਝਣ ਲਗ ਪਏ। ਉਨ੍ਹਾਂ ਵਿਚ ਦਬੀ ਹੋਈ ਪੂੰਜੀਵਾਦੀ ਭਾਵਨਾ ਜਾਗਣ ਲਗ ਪਈ। ਉਨ੍ਹਾਂ ਵਿਚੋਂ ਕਈ ਸਪਸ਼ਟ ਰੂਪ ਵਿਚ ਸਮਾਜਵਾਦ ਦਾ ਵਿਰੋਧ ਕਰਨ ਲਗ ਪਏ ਤੇ ਪ੍ਰਗਤਿਵਾਦ ਨੂੰ ਛੁਟਿਆਣ ਲਗ ਪਏ। ਇਹ ਇਕ ਪ੍ਰਕਾਰ ਦੀ ਪ੍ਰਤਿ

ਕ੍ਰਾਂਤੀ ਸੀ। ਇਸਦਾ ਪ੍ਰਮਾਣ ਸਪਸ਼ਟਤਮ ਰੂਪ ਵਿਚ ਉਨ੍ਹਾਂ ਦੇ ਕਲਾ ਤੇ ਸਾਹਿਤ ਵਿਚ ਪ੍ਰਗਤਿਵਾਦੀ ਤੇ ਸਮਾਜਵਾਦੀ ਭਾਵਾਂ ਦੇ ਆਵਾਹਣ ਨੂੰ ਨਿੰਦਣ ਵਿਚ ਦਿਸ ਪੈਂਦਾ ਹੈ। ਉਹ ਪ੍ਰਗਤਿਵਾਦੀ ਭਾਵਾਂ ਦੇ ਅਭਿਵਿਅਕਤ ਕਰਨ ਨੂੰ ਨਾਹਰੇਬਾਜ਼ੀ ਕਹਿਣ ਲਗ ਪਏ ਤੇ ਆਪਣੀ ਲਿਖਤ ਵਿਚ ਆਦਰਸ਼ਵਾਦੀ ਤੇ ਅਧਿਆਤਮਵਾਦੀ ਮੋੜ ਦੇ ਸਪਸ਼ਟ ਹੋ ਜਾਣ ਦੇ ਡਰ ਤੋਂ ਇਸਨੂੰ ਗੂਹਜਮਈ ਕਰਨ ਦੇ ਕਈ ਢੰਗਾਂ ਤੇ ਸ਼ੈਲੀਆਂ ਦੇ ਧਾਰਨੀ ਹੋ ਗਏ। ਇਨ੍ਹਾਂ ਵਿਚ ਪਹਿਲਾਂ ਪਹਿਲਾਂ ਮੁਖ ਸ਼ੈਲੀਆਂ ਮਨੋਵਿਗਿਆਨਕਤਾ, ਚੇਤਨਾ ਪ੍ਰਵਾਹ, ਅਭਿਵਿਅੰਜਨਵਾਦ ਤੇ ਪਰ-ਯਥਾਰਥਵਾਦ ਦੀਆਂ ਵਿਧੀਆ ਸਨ।

ਸਾਮਰਾਜੀ ਪੂੰਜੀਵਾਦੀ ਵਰਗ ਦੇ ਆਪਣੇ ਪੁਰਾਣੇ ਚਾਲਿਆਂ ਤੇ ਪਰਤ ਜਾਣ ਦਾ ਫਲਸਰੂਪ ਦੂਜਾ ਵਿਸ਼ਵ ਯੁੱਧ ਪ੍ਰਚੰਡ ਹੋਇਆ। ਇਸ ਵਿਚ ਸਾਮਰਾਜੀ ਪੂੰਜੀਵਾਦ ਨੂੰ ਆਪਣੇ ਵਿਕ੍ਰਾਲ ਰੂਪ ਨਾਜ਼ੀਵਾਦ ਦੇ ਵਿਰੁੱਧ ਲੜਨ ਲਈ ਰੂਸੀ ਸਮਾਜਵਾਦ ਨਾਲ ਸੰਧੀ ਕਰਨੀ ਪਈ ਸੀ। ਜਦੋਂ 1945 ਵਿਚ ਦੂਜਾ ਵਿਸ਼ਵ ਯੁੱਧ ਇਕ ਪਾਸੇ ਸਾਮਰਾਜੀ ਪੂੰਜੀਵਾਦ ਤੇ ਦੂਜੇ ਪਾਸੇ ਸਮਾਜਵਾਦ ਦੀ ਜਿੱਤ ਹੋ ਜਾਣ ਨਾਲ ਸਮਾਪਤ ਹੋਇਆ ਤਾਂ ਪੂੰਜੀਵਾਦੀ ਜਗਤ ਦੇ ਬੁਧਿਜਨਾਂ ਦੇ ਮਨੋਭਾਵ ਉਸੇ ਪ੍ਰਕਾਰ ਦੀ ਸਥਿਤੀ ਦਰਸਾਣ ਲਗ ਪਏ ਜੋ ਇਨ੍ਹਾਂ ਨੇ ਪਹਿਲੇ ਵਿਸ਼ਵ ਯੁੱਧ ਦੇ ਪਿਛੋਂ ਦਰਸਾਈ ਸੀ। ਅਰਥਾਤ ਇਹ ਪੂੰਜੀਵਾਦ ਦੀ ਢਹਿੰਦੀ ਕਲਾ ਨੂੰ ਤਾਂ ਅਮੋੜ ਮੰਨਣ ਲਗ ਪਏ ਪਰ ਇਸਦੀ ਥਾਂ ਸਮਾਜਵਾਦ ਦੀ ਸਥਾਪਤੀ ਵਲ ਰੁਚਿਤ ਨਾ ਹੋਏ ਤੇ ਕੋਈ ਤੀਜੇ ਚੌਥੇ ਰਾਹ ਲੱਭਣ ਲੱਗੇ। ਬੌਧਿਕ ਜਗਤ ਵਿਚ ਇਸਦਾ ਫਲ ਸਰੂਪ ਅਸਤਿਤਵਵਾਦ ਤੇ ਸੰਰਚਨਾਵਾਦ ਆਦਿ ਦਾਰਸ਼ਨਿਕ ਵਿਧੀਆਂ ਪ੍ਰਚਲਿਤ ਹੋ ਗਈਆਂ। ਅਸਤਿਤਵਵਾਦੀ ਵਿਧੀ ਦਾ ਮੂਲ ਮਤ ਇਹ ਸੀ ਕਿ ਮਨੁੱਖਾ ਜੀਵਨ ਆਪਣੇ ਮੂਲ ਸੁਭਾਵ ਵਿਚ ਦੁਖ ਗ੍ਰਸਿਤ ਹੈ। ਇਸ ਦੁਖ ਗ੍ਰਸਿਤ ਭਾਵੀ ਨਾਲ ਵਿਚਰਨ ਦੇ ਅਸਤਿਤਵ-ਵਾਦੀ ਚਿੰਤਨ ਨੇ ਦੋ ਰਾਹ ਦਰਸਾਏ। ਇਕ ਧਾਰਮਿਕ ਅਧਿਆਤਮਵਾਦੀ ਭਾਵਨਾਵਾਂ ਵਾਲਾ, ਕਰਕਗਾਰਦ, ਬਿਊਬਲ ਆਦਿ ਦਾ ਰਾਹ, ਤੇ ਦੂਜਾ ਯਾਂ ਪਾਲ ਸਾਰਤ ਆਦਿ ਦਾ ਰਾਹ। ਪਹਿਲੇ ਵਰਗ ਨੇ ਮਨੁੱਖ ਨੂੰ ਸਮਾਜਕ ਜੀਵਨ ਤੋਂ ਤੇ ਇਸਦੇ ਭੂਪਵਾਦੀ ਤੇ ਪੂੰਜੀਵਾਦੀ ਮਤ ਸਿਧਾਂਤਾਂ ਤੋਂ ਵੱਖ ਤੇ ਨਿਰਲੇਪ ਹੋ ਕੇ ਆਪਣੇ ਮਨ ਨੂੰ ਸਿੱਧਾ ਕਿਸੇ ਪਰਮ ਰੂਪ ਆਦਰਸ਼ ਨਾਲ ਜੋੜਨ ਅਥਵਾ ਕਿਸੇ ਆਦਰਸ਼ ਰੂਪ ਈਸ਼ਵਰ ਨਾਲ ਸਿੱਧਾ ਤੂੰ ਤੇ ਮੈਂ ਦਾ ਰਿਸ਼ਤਾ ਬਣਾਣ ਦੀ ਗੱਲ ਕੀਤੀ। ਪ੍ਰਤੱਖ ਰੂਪ ਵਿਚ ਇਹ ਰਿਸ਼ਤਾ ਕੀ ਹੋ ਸਕਦਾ ਹੈ ਇਹ ਕਰਕਗਾਰਦ ਤੇ ਬਿਊਬਲ ਆਦਿ ਨਹੀਂ ਦਰਸਾਂਦੇ। ਗਹੁ ਨਾਲ ਵੇਖਿਆ ਜਾਵੇ ਤਾਂ ਇਹ ਇਕ ਪ੍ਰਕਾਰ ਦਾ ਨਵਾਂ ਸੂਫੀਵਾਦ ਹੀ ਹੈ ਜਿਸਨੂੰ ਵਿਰਲੇ ਵਿਰਲੇ ਲੋਕ ਧਾਰਨ ਕਰ ਸਕਦੇ ਹਨ ਇਸ ਕਰਕੇ ਕਿ ਉਨ੍ਹਾਂ ਦੇ ਜੀਵਨ ਨਿਰਬਾਹ ਲਈ ਬਾਕੀ ਸਮੁੱਚੀ ਜਨਤਾ ਆਪਣੇ ਆਪਣੇ ਪਦਾਰਥਕ ਰੁਝੇਵਿਆਂ ਵਿਚ ਲੱਗੀ ਰਹਿੰਦੀ ਹੈ। ਯਾਂ ਪਾਲ ਸਾਰਤ ਆਦਿ ਦੂਜੇ ਗੁੱਟ ਦਾ ਮਤ ਹੈ ਕਿ ਮਨੁੱਖ ਦੀ ਇਸ ਦੁਖ ਗ੍ਰਸਿਤ ਭਾਵੀ ਨੂੰ ਮਨੁੱਖ ਸਮਾਜਕ ਕਰਮ ਰਾਹੀਂ ਥੋੜਾ ਬਹੁਤ ਸੰਵਾਰ ਸਕਦਾ ਹੈ। ਅਰਥਾਤ ਜੀਵਨ ਇਕ ਪ੍ਰਕਾਰ ਦਾ ਮਨੁੱਖ ਦੇ ਗਲ ਪਿਆ ਢੋਲ ਹੈ ਜਿਸਨੂੰ ਵਜਾਣਾ ਪੈਂਦਾ ਹੈ ਪਰ ਚੰਗਾ ਹੈ ਜੇ ਇਸਨੂੰ ਦੂਜਿਆਂ ਨਾਲ ਤਾਲਮੇਲ ਵਿਚ ਵਜਾਇਆ ਜਾਵੇ। ਇਹ ਮਤ ਮਾਰਕਸ-ਵਾਦੀ ਸਮਾਜਵਾਦ ਦੀ ਇਸ ਧਾਰਨਾ ਨੂੰ ਅਪਣਾਉਣ ਤੋਂ ਸੰਕੋਚ ਕਰਦਾ ਹੈ ਕਿ ਮਨੁੱਖੀ

ਸਮਾਜ ਪ੍ਰਗਤੀ ਕਰ ਰਿਹਾ ਹੈ ਤੇ ਇਹ ਪ੍ਰਗਤੀ ਵਰਗ ਸੰਘਰਸ਼ ਰਾਹੀਂ ਹੋ ਰਹੀ ਹੈ। ਅਰਥਾਤ ਜਿਥੇ ਮਾਰਕਸਵਾਦੀ ਸਮਾਜਵਾਦ ਸਮੁੱਚੀ ਜਨਤਾ ਤੇ ਕਿਰਤੀ ਵਰਗ ਦੀ ਜਿੱਤ ਨੂੰ ਨਿਸ਼ਚਿਤ ਤੇ ਅਨਿਵਾਰੀ ਸਮਝਦਾ ਹੈ, ਭਾਵੇਂ ਇਸ ਜਿੱਤ ਦੀ ਪ੍ਰਾਪਤੀ ਲਈ ਸੂਝਵਾਨ ਅਗਵਾਈ ਤੇ ਸੰਗਠਨ ਦੀ ਲੋੜ ਹੈ, ਉਥੇ ਯਾਂ ਪਾਲ ਸਾਰਤ ਆਦਿ ਦਾ ਅਸਤਿਤਵਵਾਦ ਕਿਰਤੀ ਵਰਗ ਦੀ ਜਿੱਤ ਨੂੰ ਨਿਸ਼ਚਿਤ ਤੇ ਅਨਿਵਾਰੀ ਨਹੀਂ ਸਮਝਦਾ ਤੇ ਨਾ ਹੀ ਲੋੜੀਂਦੇ ਸਮਾਜਕ ਕਰਮ ਨੂੰ ਵਰਗ ਸੰਘਰਸ਼ ਆਖਣ ਲਈ ਤਿਆਰ ਹੈ। ਜਾਂ ਜੇ ਉਹ ਇਸਨੂੰ ਵਰਗ ਸੰਘਰਸ਼ ਮੰਨਦਾ ਹੈ ਤਾਂ ਉਸ ਨਿਸ਼ਚਿਤ ਰੂਪ ਵਿਚ ਨਹੀਂ ਜਿਸ ਵਿਚ ਮਾਰਕਸਵਾਦੀ ਸਮਾਜਵਾਦੀ ਮੰਨਦੇ ਹਨ। ਯਾਂ ਪਾਲ ਸਾਰਤ ਆਪ ਮਾਰਕਸਵਾਦੀ ਸੰਗਠਨਾਂ ਨਾਲ ਕੁਝ ਦੂਰ ਤਕ ਹੀ ਚਲਦਾ ਹੈ, ਤੇ ਕਈ ਵਾਰ ਵਿਛੜ ਜਾਂਦਾ ਹੈ, ਫਿਰ ਆ ਮਿਲਦਾ ਹੈ ਤੇ ਫਿਰ ਵਿਛੜ ਜਾਂਦਾ ਹੈ। ਉਂਝ ਉਹ ਆਪਣੇ ਅਸਤਿਤਵਵਾਦ ਨੂੰ ਮਾਰਕਸਵਾਦੀ ਸਾਗਰ ਦੀ ਇਕ ਲਹਿਰ ਹੀ ਆਖਦਾ ਹੈ।

ਉਪਰੋਕਤ ਵਿਚ ਸੰਕੇਤ ਅਧੀਨ ਦੂਜਾ ਰਾਹ ਸੰਰਚਨਾਵਾਦ ਦਾ ਹੈ। ਇਸ ਦਾ ਮੁਖ ਪ੍ਰਵੱਕਤਾ ਲੈਵੀ ਸਤ੍ਰਾਸ ਹੈ। ਸੰਰਚਨਾਵਾਦੀ ਮਾਰਕਸ ਦੇ ਦਵੰਦਵਾਦੀ ਪਦਾਰਥਵਾਦੀ ਸਕੰਲਪ ਨੂੰ ਪੂਰੀ ਤਰ੍ਹਾਂ ਸਵੀਕਾਰ ਨਹੀਂ ਕਰਦੇ। ਉਹ ਇਸ ਦਿਸ਼ਾ ਵਿਚ ਏਥੋਂ ਤਕ ਹੀ ਜਾਂਦੇ ਹਨ ਕਿ ਜੀਵਨ ਵਿਚ ਹਰ ਪ੍ਰਕਟਨ ਦੀ ਆਪਣਾ ਸੰਰਚਨਾ ਹੈ ਤੇ ਉਸ ਸੰਰਚਨਾ ਦੇ ਪਰਿਵਰਤਨ ਤੇ ਵਿਕਾਸ ਦੇ ਆਪਣੇ ਹੀ ਨਿਜਮ ਹਨ। ਉਹ ਨਿਯਮ ਕੀ ਹਨ ਇਹ ਮਤ ਸਪਸ਼ਟ ਨਹੀਂ ਕਰਦਾ। ਅਰਥਾਤ ਇਸ ਮਤ ਅਨੁਸਾਰ ਪ੍ਰਕਟਨ ਦੇ ਸਮੁੱਚੇ ਜਗਤ ਨੂੰ ਜੋੜਨ ਵਾਲੀ ਕੋਈ ਨਿਸ਼ਚਿਤ ਲੜੀ ਨਹੀਂ ਹੈ। ਇਹ ਮਤ ਉਨ੍ਹਾਂ ਕਲਾਕਾਰਾਂ, ਕਵੀਆਂ ਤੇ ਸਾਹਿਤਕਾਰਾਂ ਵਿਚ ਅੱਜ ਕਲ ਬਹੁਤ ਪ੍ਰਿਯ ਹੈ ਜਿਹੜੇ ਕਿਸੇ ਦਿਸ਼ਾ ਜਾਂ ਸਾਹਿਤਕ ਅਗਵਾਈ ਨੂੰ ਮੰਨਣ ਤੋਂ ਸੰਕੋਚ ਕਰਦੇ ਹਨ। ਲੈਵੀ ਸਤ੍ਰਾਸ ਆਪਣੇ ਆਪਨੂੰ ਮਾਰਕਸਵਾਦੀ ਆਖਦਾ ਹੈ ਤੇ ਸੰਰਚਨਾ-ਵਾਦ ਨੂੰ ਉਸੇ ਤਰ੍ਹਾਂ ਮਾਰਕਸਵਾਦ ਦੇ ਸਾਗਰ ਦੀ ਇਕ ਲਹਿਰ ਕਹਿੰਦਾ ਹੈ ਜਿਵੇਂ ਯਾਂ ਪਾਲ ਸਾਰਤ ਅਸਤਿਤਵਵਾਦ ਨੂੰ। ਪੰਜਾਬੀ ਸਾਹਿਤਕ ਰਚਨਾ ਵਿਚ ਅੱਜ ਕਲ ਇਸ ਮਤ ਦਾ ਪ੍ਰਮੁਖ ਧਾਰਨੀ ਡਾਕਟਰ ਹਰਿਭਜਨ ਸਿੰਘ ਹੈ।

ਇਨ੍ਹਾਂ ਦੋ ਸ਼ਾਖਾਵਾਂ ਤੋਂ ਉਪਰੰਤ ਇਕ ਸ਼ਾਖਾ ਉਨ੍ਹਾਂ ਚਿੰਤਕਾਂ ਦੀ ਹੈ ਜਿਨ੍ਹਾਂ ਨੂੰ ਪਰ-ਮਾਰਕਸਵਾਦੀ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਪ੍ਰਮੁਖ ਨਾਮ ਅਮ੍ਰੀਕਨ ਪ੍ਰੋਫੈਸਰ ਮਾਰਕਿਊਜ਼ ਦਾ ਹੈ। ਇਹ ਲੋਕ ਮਾਰਕਸਵਾਦੀ ਚਿੰਤਨ ਨੂੰ ਕੁਝ ਇਸ ਪ੍ਰਕਾਰ ਅੱਗੇ ਲੈ ਜਾਣ ਦਾ ਯਤਨ ਕਰਦੇ ਹਨ ਜੋ ਬਹੁਤੇ ਰੂੜ੍ਹਮਤੀ ਮਾਰਕਸਵਾਦੀਆਂ ਨੂੰ ਪਸੰਦ ਨਹੀਂ। ਇਨ੍ਹਾਂ ਦਾ ਮੁਖ ਵਿਮਤ ਇਹ ਹੈ ਕਿ ਅੱਜ ਦੇ ਜਗਤ ਵਿਚ ਸਮਾਜਵਾਦੀ ਕ੍ਰਾਂਤੀ ਦੀ ਮੁਖ ਸ਼ਕਤੀ ਕਿਰਤੀ ਸ਼੍ਰੇਣੀ ਨਹੀਂ ਰਹੀ। ਭਿੰਨ ਭਿੰਨ ਬੁਧੀਜੀਵੀ ਵਰਗ, ਵਿਦਿਆਰਥੀ, ਅਧਿਆਪਕ ਤੇ ਹੋਰ, ਆਪਣੇ ਆਪਣੇ ਸਾਧਨਾਂ ਤੇ ਸਥਿਤੀਆਂ ਅਨੁਸਾਰ ਇਸੇ ਕ੍ਰਾਂਤੀ ਲਈ ਤਾਂਘ ਤੇ ਜੂਝ ਰਹੇ ਹਨ ਤੇ ਅੱਗੋਂ ਨੂੰ ਇਨ੍ਹਾਂ ਭਿੰਨ ਭਿੰਨ ਗੁੱਟਾਂ ਦਾ ਕੋਈ ਕੇਂਦਰੀ ਸੰਗਠਨ ਕਿਸ ਪ੍ਰਕਾਰ ਦਾ ਹੋਵੇਗਾ ਇਸ ਬਾਰੇ ਇਹ ਚਿੰਤਕ ਸਪਸ਼ਟ ਨਹੀਂ। ਮਾਰਕਿਊਸ ਸਮਾਜਵਾਦੀ ਕ੍ਰਾਂਤੀ ਦੀ ਸ਼ਕਤੀ ਪੱਛਮੀ ਪੂੰਜੀਵਾਦੀ ਜਗਤ ਵਿਚ ਵਿਦਿਆਰਥੀਆਂ ਤੇ ਬੁੱਧੀਜੀਵੀਆਂ ਆਦਿ

ਵਿਚ ਤੇ ਪਛੜੇ ਹੋਏ ਜਗਤ ਵਿਚ ਕਿਰਸਾਣ ਸ਼੍ਰੇਣੀ ਵਿਚ ਦੇਖਦਾ ਹੈ। ਇਸ ਚਿੰਤਨ ਨੂੰ ਬਲ ਕੁਝ ਤਾਂ ਚੀਨ ਵਿਚ ਮਾਉ ਦੇ ਕਿਰਤੀ ਵਰਗ ਤੋਂ ਬਿਨਾਂ ਕਿਰਸਾਣੀ ਸੈਨਾਵਾਂ ਰਾਹੀਂ ਸਮਾਜਵਾਦੀ ਕ੍ਰਾਂਤੀ ਨੂੰ ਸਫਲ ਬਣਾਣ ਤੋਂ ਮਿਲਦਾ ਹੈ ਤੇ ਕੁਝ ਫੀਡਲ ਕਾਸਟਰੋ ਦੇ ਸਿਰਲੱਥ ਸਾਹਸਕਾਰਾਂ ਦੇ ਸੰਗਠਿਤ ਸੰਘਰਸ਼ ਤੋਂ, ਜੋ ਕਿਊਬਾ ਵਿਚ ਸਫਲ ਹੋਇਆ। ਪੰਜਾਬੀ ਸਾਹਿਤਕ ਚਿੰਤਨ ਵਿਚ ਜਸਬੀਰ ਸਿੰਘ ਆਹਲੂਵਾਲੀਆ ਨੂੰ ਇਸ ਪ੍ਰਕਾਰ ਦਾ ਪਰ-ਮਾਰਕਸਵਾਦੀ ਚਿੰਤਕ ਕਿਹਾ ਜਾ ਸਕਦਾ ਹੈ ਭਾਵੇਂ ਉਹ ਕਿਸੇ ਕ੍ਰਿਆਸ਼ੀਲ ਸੰਗਠਨ ਨਾਲ ਸੰਬੰਧਿਤ ਨਹੀਂ। ਤੇਜਵੰਤ ਸਿੰਘ ਗਿੱਲ ਰੂੜ੍ਹਵਾਦੀ ਮਾਰਕਸਵਾਦੀਆਂ ਤੇ ਅਜਿਹੇ ਪਰ-ਮਾਰਕਸਵਾਦੀਆਂ ਦੇ ਵਿਚਕਾਰ ਕਿਤੇ ਵਿਚਰਦਾ ਪ੍ਰਤੀਤ ਹੁੰਦਾ ਹੈ ਭਾਵੇਂ ਉਸਦਾ ਅਤਿ ਪ੍ਰੀਯ ਪਥ ਪ੍ਰਦਰਸ਼ਕ ਇਟਲੀ ਦਾ ਗ੍ਰਾਮਸਕੀ ਆਪਣੇ ਅਗਰਗਾਮੀ ਚਿੰਤਨ ਵਿਚ ਰੂੜ੍ਹਮਤੀ ਮਾਰਕਸਵਾਦੀਆਂ ਨੂੰ ਪ੍ਰਵਾਨ ਹੈ।

ਇਹ ਸਾਰੇ ਪ੍ਰਕਾਰ ਦੇ ਚਿੰਤਕ ਤੇ ਸਾਹਿਤ-ਦਾਰਸ਼ਨਿਕ ਸਮਾਜਵਾਦੀ ਯਥਾਰਥਵਾਦ ਤੇ ਪ੍ਰਗਤਿਵਾਦੀ ਯਥਾਰਥਵਾਦ ਬਾਰੇ ਪ੍ਰਤੀਬਧ ਨਹੀਂ ਹਨ ਤੇ ਸਾਹਿਤ ਰਚਨਾ ਵਿਚ ਕਈ ਪ੍ਰਕਾਰ ਦੇ ਪ੍ਰਯੋਗਾਂ ਨੂੰ ਸਵੀਕਾਰ ਕਰਦੇ ਹਨ।

ਸਾਹਿਤਕ ਜਗਤ ਵਿਚ ਕੁਝ ਲੋਕ ਅਜਿਹੇ ਵੀ ਹਨ ਜਿਹੜੇ ਸਾਹਿਤ ਤੇ ਕਲਾ ਦੇ ਸਾਰੇ ਸਥਾਪਿਤ ਰੂਪਾਂ ਨੂੰ ਅਸਵੀਕਾਰ ਕਰਦੇ ਹਨ। ਉਹ ਨਾ ਕੇਵਲ ਕਵਿਤਾ ਆਦਿ ਦੇ ਕੋਈ ਨਵੇਂ ਰੂਪ ਉਤਪੰਨ ਕਰਨ ਦੇ ਯਤਨ ਕਰਦੇ ਹਨ ਸਗੋਂ ਸਭ ਤਰ੍ਹਾਂ ਦੇ ਰੂਪ ਵਿਧਾਨ ਨੂੰ ਭੰਗ ਕਰ ਕੇ ਅਕਵਿਤਾ, ਅਕਹਾਣੀ ਤੇ ਅਨਾਵਲ ਆਦਿ ਦਾ ਪ੍ਰਚਾਰ ਕਰਦੇ ਹਨ। ਸਿੱਧ ਹੈ ਕਿ ਇਨ੍ਹਾਂ ਲੋਕਾਂ ਦੀ ਕੋਈ ਸਿਧਾਂਤਕ ਦਿਸ਼ਾ ਨਹੀਂ ਤੇ ਨਾ ਕੋਈ ਸਮਾਜਕ ਉਦੇਸ਼। ਅਜਿਹੇ ਲੋਕ ਸਥਾਪਨਾ, ਜੋ ਅੱਜ ਕਲ ਦੇ ਸੰਸਾਰ ਵਿਚ ਪ੍ਰਧਾਨ ਰੂਪ ਵਿਚ ਸਾਮਰਾਜੀ ਪੂੰਜੀਵਾਦੀ ਹੈ, ਦੇ ਹੀ ਪਰੋਖ ਢੰਗ ਨਾਲ ਸਮਰਥਕ ਬਣ ਜਾਂਦੇ ਹਨ।

ਜਿਸ ਤਰ੍ਹਾਂ ਉਪਰ ਕਿਹਾ ਗਿਆ ਹੈ ਪੰਜਾਬੀ ਸਾਹਿਤ ਜਗਤ ਵਿਚ ਪਿਛਲੇ ਪੰਦਰਾਂ ਕੁ ਵਰ੍ਹਿਆਂ ਤੋਂ ਪ੍ਰਗਤਿਵਾਦੀ ਯਥਾਰਥਵਾਦ ਪ੍ਰਤਿ ਉਪਰਾਮਤਾ ਬਣਦੀ ਰਹੀ ਹੈ ਤੇ ਕਈ ਸੂਝਵਾਨ ਚਿੰਤਕ ਵੀ ਇਸ ਉਪਰਾਮਤਾ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਸ਼ਿਕਾਰ ਵਿਚ ਪ੍ਰਮੁਖ ਸਾਹਿਤ ਚਿੰਤਕ ਡਾਕਟਰ ਅਤਰ ਸਿੰਘ ਹੈ ਜਿਹੜਾ ਆਰੰਭ ਵਿਚ ਪ੍ਰਗਤਿਵਾਦੀ ਯਥਾਰਥਵਾਦ ਦਾ ਪ੍ਰਵੱਕਤਾ ਹੋਣ ਤੋਂ ਪਿਛੋਂ ਹੁਣ ਆਪਣੀ ਨਵੀਨਤਮ ਰਚਨਾ ਵਿਚ ਪ੍ਰਗਤਿਵਾਦ ਪ੍ਰਤੀ ਚੋਖੀ ਉਪਰਾਮਤਾ ਦਰਸਾਂਦਾ ਹੈ। ਡਾਕਟਰ ਅਤਰ ਸਿੰਘ ਨੂੰ ਆਪੱਤੀ ਪ੍ਰਗਤਿਵਾਦੀ ਚਿੰਤਨ ਤੇ ਕਲਾ ਪ੍ਰਤੀ ਮੁਖ ਰੂਪ ਵਿਚ ਇਹ ਹੈ ਕਿ ਪ੍ਰਗਤਿਵਾਦੀ ਚਿੰਤਨ ਨਿਰੋਲ ਭਾਵਾਰਥੀ ਹੈ ਤੇ ਸ਼ਬਦਾਰਥ ਵਲ ਬੇਮੁਖ ਹੈ। ਡਾਕਟਰ ਸਾਹਿਬ ਨੂੰ ਗਿਲਾ ਹੈ ਕਿ ਭਿੰਨ ਭਿੰਨ ਸਿਧਾਂਤਾਂ ਦੀ ਦਲਬੰਦੀ ਨੇ ਪੰਜਾਬੀ ਸਾਹਿਤ ਚਿੰਤਨ ਦੇ ਖੇਤਰ ਵਿਚ ਇਕ ਅਨਾਚਾਰ ਤੇ ਅਰਾਜਕਤਾ ਦੀ ਅਵਸਥਾ ਉਤਪੰਨ ਕਰ ਦਿਤੀ ਹੈ। ਇਸ ਅਨਾਚਾਰ ਤੇ ਅਰਾਜਕਤਾ ਦੀ ਅਵਸਥਾ ਤੋਂ ਬਚਣ ਦਾ ਢੰਗ ਕੀ ਹੋ ਸਕਦਾ ਹੈ ਇਸ ਬਾਰੇ ਡਾਕਟਰ ਅਤਰ ਸਿੰਘ ਕੁਝ ਨਹੀਂ ਦੱਸਦੇ। ਤੇ ਇਸ ਤਰ੍ਹਾਂ ਉਨ੍ਹਾਂ ਦੀ ਸਥਿਤੀ ਉਨ੍ਹਾਂ ਅਖੌਤੀ ਮਾਨਵਵਾਦੀ ਚਿੰਤਕਾਂ ਵਾਲੀ ਹੋ ਜਾਂਦੀ ਹੈ ਜੋ ਸਭ ਕਿਸਮ ਦੀ ਦਿਸ਼ਾ ਤੋਂ ਵਿਮੁਕਤ ਹੋ ਕੇ ਪੂੰਜੀਵਾਦੀ ਸਥਾਪਨਾ ਦੇ

ਅਨੁਕੂਲ ਹੋ ਨਿਬੜਦੇ ਹਨ !

ਡਾਕਟਰ ਹਰਿਭਜਨ ਸਿੰਘ ਆਪਣੀ ਰਚਨਾ ਵਿਚ ਅਖੌਤੀ ਅਕਵਿਤਾ ਦੇ ਸਿਧਾਂਤ ਦੇ ਧਾਰਨੀ ਪ੍ਰਤੀਤ ਹੁੰਦੇ ਹਨ ਤੇ ਆਪਣੇ ਸਾਹਿਤਕ ਚਿੰਤਨ ਵਿਚ ਸੰਰਚਨਾਵਾਦ ਦੇ ਅਨੁਆਈਂ । ਉਹ ਮਾਰਕਸਵਾਦੀ ਦ੍ਰਿਸ਼ਟੀ ਤੋਂ ਤੇ ਜੋ ਇਸਦਾ ਸਾਹਿਤਕ ਰੂਪ ਪੰਜਾਬੀ ਵਿਚ ਪ੍ਰਚਲਿਤ ਹੈ ਅਰਥਾਤ ਪ੍ਰਗਤਿਵਾਦ ਤੋਂ ਉਪਰਾਮ ਹਨ । ਸੰਰਚਨਾਵਾਦ ਕਿਸੇ ਕਲਾ ਜਾਂ ਸਾਹਿਤ ਕ੍ਰਿਤੀ ਦੇ ਰੂਪ ਦੇ ਵਿਸ਼ਲੇਸ਼ਨ ਵਿਚ ਸਹਾਇਕ ਹੋ ਸਕਦਾ ਹੈ ਤੇ ਇਸਦੀ ਇਸ ਸਹਾਇਤਾ ਦਾ ਮੁੱਲ ਵੀ ਹੈ ਪਰ ਸਾਹਿਤ ਦੇ ਮੁਲਿਆਂਕਣ ਵਿਚ ਇਹ ਕੋਈ ਸਪਸ਼ਟ ਸੇਧ ਨਹੀਂ ਦਿੰਦਾ । ਤੇ ਕੇਵਲ ਸਾਹਿਤ ਹੀ ਨਹੀਂ ਮਨੁੱਖ ਦੀ ਕੋਈ ਗਤਿਵਿਧੀ ਵੀ ਮੁਲਿਆਂਕਣ ਤੋਂ ਮੁਕਤ ਨਹੀਂ ਕੀਤੀ ਜਾ ਸਕਦੀ । ਡਾਕਟਰ ਹਰਿਭਜਨ ਸਿੰਘ ਵੀ ਇਹ ਮੁਲਿਆਂਕਣ ਕਰਦੇ ਹਨ ਪਰ ਉਹ ਮਾਰਕਸਵਾਦੀ ਮੁਲਿਆਂਕਣ ਦਾ ਵਿਰੋਧ ਸੰਰਚਨਾਵਾਦੀ ਮੁੱਲ-ਮੁਕਤ ਵਿਸ਼ਲੇਸ਼ਨ ਦੇ ਪਰਦੇ ਵਿਚ ਕਰਦੇ ਹਨ । ਤੇ ਠੀਕ ਤਾਂ ਇਹ ਹੈ ਕਿ ਪਰਦੇ ਵਿਚ ਵੀ ਨਹੀਂ, ਇਸਦਾ ਬਹਾਨਾ ਬਣਾਕੇ ਕਰਦੇ ਹਨ । ਮੈਂ ਆਪ ਸਾਹਿਤਕ ਰਚਨਾ ਦੇ ਸਮਝਣ ਤੇ ਵਿਸ਼ਲੇਸ਼ਨ ਵਿਚ ਸੰਰਚਨਾਵਾਦੀ ਵਿਚਾਰਾਂ ਦੀ ਸਹਾਇਤਾ ਲੈਂਦਾ ਹਾਂ ਤੇ ਲੈਂਦਾ ਰਿਹਾ ਹਾਂ ਪਰ ਮੈਨੂੰ ਸੰਰਚਨਾ-ਵਾਦੀ ਵਿਸ਼ਲੇਸ਼ਨ ਦੀ ਸਹਾਇਤਾ ਮਾਰਕਸਵਾਦੀ ਦ੍ਰਿਸ਼ਟੀ ਦੇ ਪ੍ਰਤਿਕੂਲ ਕਦੀ ਸਿਧ ਨਹੀਂ ਹੋਈ । ਆਪਣੇ ਇਕ ਪੱਤਰ 'ਪੰਜਾਬੀ ਸਾਹਿਤ ਵਿਚ ਹੀਰ ਰਾਂਝਾ ਦਾ ਮਿਥਿਕ' ਵਿਚ ਮੈਂ ਇਸ ਮਿਥਿਕ ਨੂੰ ਜਿਸ ਢੰਗ ਨਾਲ ਆਪਣੇ ਮੁਲਿਆਂਕਣ ਦਾ ਵਿਸ਼ੈ ਬਣਾਇਆ ਹੈ ਉਸਨੂੰ ਸੰਰਚਨਾਵਾਦੀ ਵੀ ਆਖਿਆ ਜਾ ਸਕਦਾ ਹੈ । ਇਸੇ ਤਰ੍ਹਾਂ ਮੈਂ ਪ੍ਰੋਫੈਸਰ ਪੂਰਨ ਸਿੰਘ ਦੀ ਪੂਰਨ ਭਗਤ ਬਾਰੇ ਕਵਿਤਾ ਦੀ ਸੰਰਚਨਾ ਦਾ ਵਿਸ਼ਲੇਸ਼ਨ ਕਰਦੇ ਹੋਏ ਕਿਹਾ ਹੈ ਕਿ ਇਸ ਵਿਚ ਪੂਰਨ ਭਗਤ ਸਾਡੇ ਸਿੱਧ ਮਤ ਦੀ ਇਕ ਪ੍ਰਧਾਨ ਧਾਰਨਾ ਅਧੀਨ ਇਸਤਰੀ ਨੂੰ ਕਾਮਿਨੀ ਰੂਪ (ਲੂਣਾਂ), ਪ੍ਰੇਮਕਾ ਰੂਪ (ਸੁੰਦਰਾਂ) ਤੇ ਮਾਤਾ ਰੂਪ (ਇੱਛਰਾਂ), ਤੇਹਾਂ ਰੂਪਾਂ ਵਿਚ ਨਿਕਾਰਦਾ ਹੈ ਤੇ ਸਮੁੱਚੇ ਰੂਪ ਵਿਚ ਸਿੱਧ ਮਤ ਦਾ ਇਸਤਰੀ ਵਲ ਵਿਵਿਹਾਰ ਇਸ ਧਾਰਨਾ ਦਾ ਅਨੁਸਾਰੀ ਹੈ । ਸਹੀ ਸ਼ਬਦਾਂ ਵਿਚ ਮਾਰਕਸਵਾਦੀ ਚਿੰਤਕ ਵੀ ਕਿਸੇ ਸਾਹਿਤਕ ਜਾਂ ਕਲਾ ਕ੍ਰਿਤੀ ਦੀ ਸੰਰਚਨਾ ਨੂੰ ਅੱਖੋਂ ਪਰੋਖੇ ਨਹੀਂ ਕਰਦਾ ਪਰ ਉਹ ਇਸਦੀ ਸੰਰਚਨਾ ਦੇ ਵਿਸ਼ਲੇਸ਼ਨ ਵਿਚ ਮੁਗਧ ਹੋ ਕੇ ਨਹੀਂ ਰਹਿ ਜਾਂਦਾ । ਉਹ ਇਹ ਵਿਸ਼ਲੇਸ਼ਨ ਕਰ ਕੇ ਇਸਦੇ ਸਮਾਜਕ ਅਰਥ ਕਢਦਾ ਹੈ ਜਿਹੜੇ ਅਰਥ ਬਹੁਤ ਕਰਕੇ ਉਨ੍ਹਾਂ ਲੋਕਾਂ ਨੂੰ ਪ੍ਰਵਾਨ ਨਹੀਂ ਹੁੰਦੇ ਜਿਹੜੇ ਸਮਾਜਕ ਸਥਾਪਨਾ ਦੀਆਂ ਸ਼ਕਤੀਆਂ ਦੇ ਵਿਰੋਧ ਤੋਂ ਕਿਸੇ ਅਣ ਪਛਾਤੇ ਭਾਵੁਕ ਭੈ ਅਧੀਨ ਸੰਕੋਚ ਕਰਦੇ ਹਨ ।

ਪੰਜਾਬੀ ਸਾਹਿਤ ਰਚਨਾ ਵਿਚ ਅਸਤਿਤਵਵਾਦੀ ਭਾਵਨਾਵਾਂ ਅਧੀਨ ਰੂਪ-ਮੁਕਤ ਜਾਂ ਵਿਕ੍ਰਿਤ ਰੂਪ ਵਾਲੀ ਰਚਨਾ, ਕਵਿਤਾ ਆਦਿ ਦਾ ਪ੍ਰਚਲਨ ਵੀ ਰਿਹਾ ਹੈ ਤੇ ਇਸਦੀ ਬਲਵਾਨ ਵਕਾਲਤ ਡਾਕਟਰ ਜਸਬੀਰ ਸਿੰਘ ਆਹਲੂਵਾਲੀਆਂ ਕਰਦੇ ਰਹੇ ਹਨ । ਉਨ੍ਹਾਂ ਦਾ ਕਹਿਣਾ ਸੀ ਕਿ ਭਾਰਤ ਵਿਚ ਜਾਂ ਪੰਜਾਬ ਵਿਚ ਹੁਣ ਪੂੰਜੀਵਾਦੀ ਉਦਯੋਗਿਕ ਪ੍ਰਬੰਧ ਸਥਾਪਿਤ ਹੋ ਰਿਹਾ ਹੈ ਤੇ ਇਸ ਪ੍ਰਬੰਧ ਵਿਚ ਰਹਿਣ ਵਾਲਾ ਮਨੁੱਖ ਪੁਰਾਣੇ ਭੂਪਵਾਦੀ ਪ੍ਰਬੰਧ ਵਿਚ ਰਹਿਣ ਵਾਲੇ ਮਨੁੱਖ ਨਾਲੋਂ ਆਪਣੀ ਭਾਵੁਕ ਬਣਤਰ ਵਿਚ ਵੱਖਰਾ ਹੈ; ਉਸ ਦਾ ਵਿਅਕਤਿਤਵ ਪਹਿਲਾਂ

ਜਿੰਨਾ ਸਮੱਗਰ (ਭਾਵੇਂ ਪਛੜਿਆ ਹੋਇਆ) ਨਹੀਂ ਰਿਹਾ ਸਗੋਂ ਟੁੱਟਕੇ ਦੁਬਿਧਾ ਗ੍ਰਸਿਤ ਹੋ ਗਿਆ ਹੈ। ਇਸ ਲਈ ਕਾਵਿ ਰਚਨਾ ਦੀਆਂ ਪੁਰਾਣੀਆਂ ਵਿਧੀਆਂ ਤੇ ਵਿਧਾਨ ਛੰਦ ਬਿੰਬਾਵਲੀ ਆਦਿ ਹੁਣ ਉਸਦੀ ਸਥਿਤੀ ਨੂੰ ਯੋਗ ਪ੍ਰਕਾਰ ਵਿਅਕਤ ਨਹੀਂ ਕਰ ਸਕਦੇ। ਉਸਦੀ ਇਹ ਧਾਰਨਾ ਨਿਰੋਲ ਅਸਤਿਤਵਵਾਦੀ ਰੂਪ ਵਿਚ ਤਾਂ ਪੰਜਾਬੀ ਸਾਹਿਤ ਰਚਨਾ ਵਿਚ ਬਹੁਤੀ ਪ੍ਰਵਾਨ ਨਹੀਂ ਸੀ ਹੋਈ ਪਰ ਪਿਛਲੇ ਕੁਝ ਵਰ੍ਹਿਆਂ ਦੀ ਜੁਝਾਰ ਅਖਵਾਣ ਵਾਲੀ ਕਵਿਤਾ ਵਿਚ ਬਿੰਬ ਤੇ ਛੰਦ ਵਿਧਾਨ ਕੁਝ ਇਸ ਤਰ੍ਹਾਂ ਬਦਲ ਦਿੱਤੇ ਗਏ ਹਨ ਕਿ ਉਹ ਕਵਿਤਾ ਅਕਵਿਤਾ ਬਣਨ ਤੋਂ ਬਚ ਗਈ ਹੈ ਤੇ ਕਵਿਤਾ ਦਾ ਹੀ ਇਕ ਰੂਪ ਸਥਾਪਿਤ ਕਰਨ ਯੋਗ ਸਿੱਧ ਹੋਈ ਹੈ। ਮੈਂ ਇਹ ਕਹਾਂਗਾ ਕਿ ਇਸ ਸਕੰਚਿਤ ਸੀਮਾ ਵਿਚ ਜਿਵੇਂ ਮਾਰਕਸ ਨੇ ਹੀਗਲ ਨੂੰ ਉਲਟਾ ਕਰਕੇ ਆਪਣੇ ਦਵੰਦਵਾਦੀ ਸਿਧਾਂਤ ਵਿਚ ਵਰਤ ਲਿਆ ਹੈ ਸਾਡੇ ਜੁਝਾਰਵਾਦੀ ਕਵੀਆਂ ਨੇ ਜਸਬੀਰ ਸਿੰਘ ਆਹਲੂਵਾਲੀਆ ਦੀ ਨਵੇਂ ਬਿੰਬ ਤੇ ਛੰਦ ਵਿਧਾਨ ਬਣਾਣ ਦੀ ਲਲਕਾਰ ਨੂੰ ਸਵੀਕਾਰ ਕੀਤਾ ਹੈ ਤੇ ਇਕ ਚੋਖਾ ਸਫਲ ਬਿੰਬ ਤੇ ਛੰਦ ਵਿਧਾਨ ਨਿਰੂਪਿਤ ਕਰ ਦਿੱਤਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਅਵਤਾਰ ਪਾਸ਼ ਤੇ ਸੁਰਜੀਤ ਪਾਤਰ ਦੀ ਰਚਨਾ ਆਪਣੇ ਨਵੇਂ ਵਿਧਾਨ ਨਾਲ ਮੋਹਨ ਸਿੰਘ ਅੰਮ੍ਰਿਤਾ ਪ੍ਰੀਤਮ ਦੇ ਨਵੇਂ ਵਿਧਾਨ ਦੇ ਸਮਾਨਾਂਤਰ ਕੋਈ ਧਾਰਾ ਚਲਾਣ ਵਿਚ ਤੇ ਇਸ ਤਰ੍ਹਾਂ ਆਪਣੀ ਪ੍ਰਮਾਣਿਕਤਾ ਸਥਾਪਿਤ ਕਰਨ ਵਿਚ ਸਫਲ ਹੋ ਗਈ ਹੈ। ਸਗੋਂ ਮੈਨੂੰ ਇਹ ਡਰ ਹੈ ਕਿ ਇਹ ਕਵਿਤਾ ਕੁਝ ਗੱਲਾਂ ਵਿਚ ਮੋਹਨ ਸਿੰਘ ਦੀ ਧਾਰਾ ਵਲ ਨੂੰ ਮੁੜ ਰਹੀ ਹੈ। ਅਸੀਂ ਪੰਜਾਬੀ ਸਾਹਿਤ ਰਚਨਾ ਵਿਚ ਕਵਿਤਾ, ਨਾਟਕ, ਨਾਵਲ ਦੇ ਖੇਤਰਾਂ ਵਿਚ ਨਵੇਂ ਵਿਧਾਨ ਵਾਲੀ ਰਚਨਾ ਦੇ ਪ੍ਰਮਾਣਿਕ ਰੂਪਾਂ ਦੀ ਉਡੀਕ ਲਗਾਈ ਬੈਠੇ ਹਾਂ। ਕਿਥੋਂ ਤੱਕ ਸਾਡੀ ਇਹ ਉਡੀਕ ਪੂਰੀ ਹੋਵੇਗੀ ਤੇ ਸਾਡਾ ਇਹ ਡਰ ਕਿ ਕੋਈ ਮੁਢੋਂ ਹੀ ਨਵੇਂ ਵਿਧਾਨ ਸਥਾਪਿਤ ਕਰਨ ਦਾ ਹਾਲੀ ਸਮਾਂ ਨਹੀਂ ਆਇਆ ਸੱਚਾ ਸਿੱਧ ਹੁੰਦਾ ਹੈ, ਹਾਲੀ ਕਿਹਾ ਨਹੀਂ ਜਾ ਸਕਦਾ। ਇਸ ਦਿਸ਼ਾ ਵਿਚ ਮੈਂ ਆਪਣੇ ਵਿਚਾਰ ਵਧੇਰੇ ਵਿਸਤ੍ਰਿਤ ਰੂਪ ਵਿਚ ਕੁਝ ਅਗਲੇ ਲੇਖਾਂ ਵਿਚ ਦਰਸਾਣ ਦਾ ਇਰਾਦਾ ਰਖਦਾ ਹਾਂ। ००

[ਪਿੰਡ ਤੇ ਡਾਕਘਰ ਦਾਖਾ, ਜ਼ਿਲਾ ਲੁਧਿਆਣਾ]

## ਹਰਭਜਨ ਸਿੰਘ ਹੁੰਦਲ

# ਐਮਰਜੈਂਸੀ : ਦੋ ਕਵਿਤਾਵਾਂ

### ਆਲੋਚਕਾਂ ਦੀ ਹਾਜ਼ਰੀ ਵਿਚ [ਗੁਰਨਾਮ ਢਿਲੋਂ ਦੇ ਨਾਂ]

ਪਿਆਰੇ ਦੋਸਤ
ਤੂੰ ਵਰ੍ਹਿਆਂ ਬਾਦ ਕਿਸ ਵੇਲੇ ਮੇਰੇ ਦੇਸ਼ ਆਇਆ ਏਂ
ਕਿ ਗਲਵੱਕੜੀ ਪਾ ਕੇ ਮਿਲਣਾ ਤਾਂ ਦੂਰ
ਮੈਂ ਤੇਰੇ ਨਾਲ ਸ਼ੁਭ–ਇੱਛਾ ਵੀ ਵਟਾ ਨਹੀਂ ਸਕਦਾ ।

ਉਂਝ ਤੂੰ ਸਿਆਣਾ ਏਂ
ਤੇ ਸਭ ਕੁਝ ਪੜ੍ਹਦਾ ਸੁਣਦਾ ਰਿਹਾ ਏਂ
ਪਰ ਅਸਲ ਗੱਲ ਤਾਂ ਅੱਖੀਂ ਵੇਖਿਆਂ ਹੀ ਪਤਾ ਲੱਗਦੀ ਹੈ

ਤੂੰ ਕਿਸ ਵੇਲੇ ਆਇਆ ਏਂ
ਕਿ ਜਦੋਂ ਮੇਰੇ ਗੀਤਾਂ ਤੇ ਗ਼ਜ਼ਲਾਂ ਦੀ ਪਰਖ ਲਈ
ਬਾ–ਵਰਦੀ ਆਲੋਚਕ
ਘਰ ਦੇ ਬੂਹੇ ਤੇ ਖੜੇ ਨੇ ।

ਮੇਰੇ ਦੋਸਤ
ਤੂੰ ਪਰਦੇਸ ਵਸਦੇ ਮੇਰੇ ਦੋਸਤਾਂ ਨੂੰ ਕਹੀਂ
ਕਿ ਮੇਰੇ ਦੇਸ ਵਿਚ ਕਵਿਤਾ
ਹੁਣ ਵਿਹਲਿਆਂ ਦਾ ਸ਼ੁਗਲ ਨਹੀਂ ਰਹੀ
ਤੇ ਨਾ ਪ੍ਰੇਮ-ਪੱਤਰ ਲਿਖਣ ਦਾ ਵਸੀਲਾ
ਇਸ ਉੱਤੇ ਮਨੁੱਖ ਦੇ ਸਬੂਤੇ ਦਰਦ ਨੂੰ
ਬਿੰਬਾਂ 'ਚ ਪ੍ਰੋਣ ਦੀ ਜ਼ੁੰਮੇਵਾਰੀ ਆ ਪਈ ਹੈ ।

ਯਾਦ ਏ ਤੂੰ ਇਕ ਵਾਰ ਕਿਹਾ ਸੀ
ਕਿ ਕਵੀ
ਆਪਣੇ ਤੇ ਪਰਾਏ ਦਰਦ ਦੀ ਬਾਤ
ਕੁਝ ਇੰਝ ਕਰਦਾ ਹੈ
ਕਿ ਕੋਈ ਫਰਕ ਨਹੀਂ ਰਹਿੰਦਾ
ਮੈਂ ਤੇਰੀ ਇਸ ਗੱਲ ਤੇ ਪੂਰਾ ਉਤਰਨ ਦੀ
ਕੋਸ਼ਿਸ਼ ਵਿਚ
ਇਸ ਪੜਾ ਤੇ ਪਹੁੰਚਾ ਹਾਂ ।

ਤੇ ਇਹ ਕੋਈ ਪਹਿਲੀ ਵਾਰ ਨਹੀਂ
ਕਿ ਬਾ-ਵਰਦੀ ਆਲੋਚਕ
ਮੇਰਾ ਇੰਟਰਵੀਊ ਲੈਣ ਆਏ ਨੇ
ਮੇਰੇ ਦੋਸਤ
ਇਹ ਕੋਰਸ ਮੈਂ ਕਈ ਵਾਰ ਕਰ ਚੁੱਕਾਂ ।

ਸ਼ਬਦ
ਜਦੋਂ ਵੀ ਅਰਥਾਂ ਦਾ ਫ਼ਾਸਲਾ
ਤੈਹ ਕਰਦਾ ਹੈ
ਤਾਂ ਆਲੋਚਕਾਂ ਦੀ ਹਾਜ਼ਰੀ ਭਰਨੀ ਪੈਂਦੀ ਹੈ

## ਮਾਤਮ ਵਰਗਾ ਮੌਸਮ

ਕੈਸਾ ਘੋਰ ਹਨੇਰਾ ਹੈ
ਹਰ ਇਕ ਚਿਹਰੇ ਉਤੇ ਦਿਸਦਾ
ਕਾਲਖ-ਰੰਗੀਆਂ-ਚਿੰਤਾਵਾਂ ਦਾ ਪਹਿਰਾ ਹੈ ।

ਮਾਤਮ ਵਰਗਾ ਮੌਸਮ ਹੈ
ਸਿਰ ਸੁੱਟੀ ਨੇ ਬਿਰਛ ਖਲੋਤੇ ਕੰਬ ਰਹੇ
ਸੱਜਰਾ ਸੂਹਾ ਫੁੱਲ ਸੂਰਜ ਦਾ ਸੁਫਨਾ ਹੋਇਆ
ਗਲੀਆਂ ਵਿਚ ਖਾਮੋਸ਼ੀ ਫਿਰਦੀ
ਕਾਫੀ ਹਾਊਸ ਵੀਰਾਨ ਪਿਆ
ਪਹਿਰੇ ਉਤੇ ਮੋੜਾਂ ਤੇ ਪਛਾਵੇਂ ਨੇ ।

ਅਖਬਾਰਾਂ ਦੇ ਕੋਰੇ ਵਰਕੇ
ਬੋਲਣ ਤੋਂ ਇਨਕਾਰੀ ਨੇ

ਜੇ ਕੋਈ ਆਵਾਜ਼ ਹਵਾ ਵਿਚ ਤਰਦੀ ਹੈ
ਗੋਲੀ ਪਿੱਛਾ ਕਰਦੀ ਹੈ ।

ਪਰਦੇ ਸੁੱਟ ਕੇ
ਲੋਕੀਂ ਬੈਠੇ ਚਿਤਵ ਰਹੇ
ਖੌਰੇ ਕਿਸ ਦਿਨ ਧਰਤੀ-ਵਿਹੜੇ
ਚਾਨਣ ਦਾ ਰਥ ਢੁੱਕੇਗਾ
ਕਦੋਂ ਘਰਾਂ ਵਿਚ ਨੂਰ ਦੇ ਸੁੱਚੇ ਫੁੱਲ ਖਿੜਨਗੇ
ਕਦ ਇਹ ਮੌਸਮ ਮੁੱਕੇਗਾ   oo

[ਪਿੰਡ ਫੱਤੂਚੱਕ, ਡਾਕਘਰ ਦਿਲਵਾਂ, ਜ਼ਿਲਾ ਕਪੂਰਥਲਾ]

## ਗੁਰਭਜਨ ਗਿੱਲ
## ਪੰਜ ਕਵਿਤਾਵਾਂ

### ਸਰਵਣ ਪੁੱਤਰ

ਚਲੋ ਸਰਵਣ ਪੁੱਤਰ ਈ ਸਹੀ,
ਬਣ ਜਾਂਦੇ ਹਾਂ ।
ਪਰ ਦਸਰਥ ਨੂੰ ਕਹੋ,
ਘੱਟੋ ਘੱਟ ਮੇਰਾ ਸ਼ਿਕਾਰ ਤਾਂ ਨਾ ਖੇਡੇ
ਮੈਂ ਜੋ ਰਿਸ਼ਤੇ ਵਿਚ ਉਹਦਾ 'ਕੁਝ ਲੱਗਦਾ' ਹਾਂ
ਭਲਾ ਜੇ ਨਾ ਵੀ ਲਗਦਾ ਹੋਵਾਂ
ਤਾਂ ਵੀ ਉਹ ਬੰਦਾ ਬਣੇ

ਮੇਰੇ ਜ਼ਖਮਾਂ ਦੀ ਪੀੜ,
ਜਿਸ ਮੇਰੀ ਮੌਤ ਤਕ ਦਾ ਸਫ਼ਰ ਕੀਤਾ ਹੈ
ਤੇ ਪਿੱਛੇ ਬਾਪ-ਅੰਨ੍ਹਾ ਮਾਂ ਵਿਚਾਰੀ ਰਹਿ ਗਈ ਹੈ
ਉਨ੍ਹਾਂ ਨੂੰ ਰਿਸ਼ਤਿਆਂ ਦਾ ਨਿੱਘ ਕੀ ਦੇਵੇਗਾ ਕੋਈ ।

ਦਸਰਥ ਮੇਰੇ ਆਉਣ ਬਾਬਤ
ਲੱਖ ਦੁਆਵਾਂ ਮੰਗੇ ਪਿਆ
ਮੈਂ ਤਾਂ ਨਹੀਂ ਪਰਤਾਂਗਾ
ਤੇ ਜੇ ਪਰਤਿਆ ਤਾਂ ਸੋਚੋ ਭਲਾ
ਮੈਂ ਖ਼ਾਲੀ ਹੱਥ ਹੋਵਾਂਗਾ

ਉਸ ਨੂੰ ਕਹੋ, ਉਹ ਮੇਰੇ ਆਉਣ ਤੋਂ ਪਹਿਲਾਂ ਚਲਾ ਜਾਵੇ
ਮੇਰੇ ਮਸਤਕ ਦੀ ਅਗਨੀ ਨੇ
ਚਿਰਾਂ ਦੇ ਜ਼ਬਤ ਦੇ ਪਿੱਛੋਂ
ਵੀਣੀ 'ਚ ਹੁਣ ਪ੍ਰਵੇਸ਼ ਕੀਤਾ ਹੈ । oo

### ਰੁਜ਼ਗਾਰ

ਮੇਰਿਆਂ ਹੋਠਾਂ 'ਤੇ ਰੁਕ ਗਈ
ਹੈ ਮੇਰੀ ਆਪਣੀ ਆਵਾਜ਼,
ਕਿਸ ਸਪੇਰੇ ਕੀਲਿਆ ਹੈ,
ਮੇਰੀਆਂ ਅਣਖਾਂ ਦਾ ਨਾਗ oo

## ਕਰਵਟ

ਅਹੁ ਕਾਲੀ ਚਿਮਨੀ ਦਾ ਧੂੰਆਂ
ਮੇਰਾ ਰੰਗ ਬਦਰੰਗ ਕਰੀ ਜਾ ਰਿਹੈ
ਕਦੇ ਤਾਂ ਵਕਤ ਆਵੇਗਾ
ਜਦੋਂ ਮੈਂ ਮੈਲ ਦੀ ਤਹਿ ਨੂੰ ਵੀ
ਹਿੱਕ ਤੋਂ ਖੁਰਚ ਦੇਵਾਂਗਾ। ००

## ਹਕੂਮਤ

ਨਵੇਂ ਲਾਰਿਆਂ ਨਵੇਂ ਸ਼ੋਸ਼ਿਆਂ ਦੀ
ਟਕਸਾਲ ਪੁਰਾਣੀ।
ਮਨ ਪੁੱਛਦਾ ਹੈ, ਕੀਕਣ ਆਖਾਂ ?
'ਰੜਕ' ਨੂੰ ਨੀਂਦਰ ਰਾਣੀ

## ਕੁਝ ਚਿਰ ਪਹਿਲਾਂ

ਬੀਤੇ ਸਾਲੀਂ ਜਦੋਂ ਕਦੇ ਵੀ ਮਿਲਦੇ ਰਹੇ ਹਾਂ
ਅਸਲ, ਨਕਲ ਦੀ ਗੱਲ ਚਲਦੀ ਸੀ
ਦੋਵੇਂ ਹੀ ਸ਼ੱਕਾਂ ਵਿਚ ਫਾਥੇ
ਮਿਲਣ ਤੀਕ ਸੀਮਿਤ ਸਾਂ ਰਹਿੰਦੇ
ਬਹਿਸ ਮੁਬਾਹਸਾ ਜਦ ਚਲਦਾ ਸੀ
'ਤਪਦਾ ਮੌਸਮ ਠਰ ਜਾਵੇਗਾ'
ਲੱਗੀ ਰਾਹ ਵਿਚ ਟੁੱਟ ਜਾਵੇਗੀ
ਕਦੇ ਨਾ ਮੰਨਦੇ
ਹੁਣ ਸਮਾਂ ਗਰਾਰੀ ਫ਼ਿਰ ਚੁਕੀ ਹੈ,
ਰਾਤ ਬਚੀ ਓਨੀ ਹੀ ਬਾਕੀ
ਸੂਰਜ ਪਾਸਾ ਪਲਟ ਲਿਆ ਹੈ,
ਚੰਦਰਮਾ ਦੀ ਲੋਅ ਹੁਣ ਸਾਨੂੰ
ਫਿੱਕੀ ਜਹੀ ਤੇ ਬੇਰਸ ਜਾਪੇ
ਪਰ ਉਹ ਯੁਗ ਕਿੰਨੀ ਦੂਰ ਗਿਆ ਹੈ—
ਕਿਹੜਾ ਨਾਪੇ।
ਵਕਤ ਦਾ ਪਹੀਆ ਘੁੰਮ ਚੁਕਾ ਹੈ
ਸਫ਼ਰ ਪਿਆ ਓਨਾ ਹੀ ਬਾਕੀ ००

[ਲਾਜਪਤ ਰਾਏ ਮੈਮੋਰੀਅਲ ਕਾਲਜ, ਜਗਰਾਉਂ]

ਫ਼ਤਿਹਜੀਤ

## ਵਲੀ ਹੁੰਦੇ ਤਾਂ ਸਭ ਕੁਝ ਬਦਲ ਦਿੰਦੇ !

ਮਰਨ ਤੋਂ ਪਹਿਲਾਂ
ਜੀਣ ਦੀ ਗੱਲ ਕਰਨਾ
ਖੁਸ਼ੀ ਦਿੰਦਾ ਹੈ।

ਖ਼ੁਦਕਸ਼ੀ ਜਾਂ ਪਲ ਪਲ ਖੁਰਦਾ ਆਪਾ
ਜੇ ਵਕਤ ਦਾ ਨਸੀਬ ਹੈ ਤਾਂ
ਜ਼ਰੂਰ ਕਿਤੇ ਉਲਝਣ ਹੈ।

ਸਦਾਚਾਰ ਗਿਰਾਵਟ ਤਾਂ ਨਹੀਂ
ਪਰ ਗਿਰੇ ਲੋਕਾਂ ਦੇ ਸਾਹਵੇਂ
ਸਦਾਚਾਰ ਦੀ ਗੱਲ ਕਰਨਾ ਗਿਰਾਵਟ ਹੈ।
ਪਸੰਦ ਜਾਂ ਇਨਸਾਫ਼ ਤਾਂ ਕਿਧਰੇ
ਅਧੂਰੀਆਂ ਲੋੜਾਂ ਈ ਏਨੀਆ ਹਨ
ਕਿ ਜੀਣ ਵੀ ਨਹੀਂ ਹੁੰਦਾ।

ਗੰਦੀਆਂ ਬਸਤੀਆਂ, ਫੁੱਟ ਪਾਥਾਂ ਦੇ ਨਿਵਾਸ ਘਰ
ਭ੍ਰਿਸ਼ਟਾਚਾਰ, ਮਿਲਾਵਟ ਤੇ ਰਿਸ਼ਵਤ ਦਾ ਨਿਜ਼ਾਮ
ਇਕ ਅਜੀਬ ਸਿਲਸਲਾ ਹੈ—
ਕਿ ਹਰ ਦੋਸ਼ 'ਚ ਆਪਣਾ ਆਪ ਦਿਸਦਾ ਹੈ।

ਵਲੀ ਹੁੰਦੇ ਤਾਂ ਸਭ ਕੁਝ ਬਦਲ ਦਿੰਦੇ
ਯੋਗੀ ਹੁੰਦੇ ਤਾਂ ਜੰਗਲੀਂ ਦੌੜ ਜਾਂਦੇ
ਗ੍ਰਹਿਸਤੀ ਹੁੰਦਿਆਂ ਜਾਈਏ ਤਾਂ ਕਿਸ ਥਾਂ ?
ਰਹੀਏ ਤਾਂ ਕਿਸ ਜਗਾਹ ਰਹੀਏ ?

ਮੂਰਖਾਂ ਹੱਥ ਪੱਤ ਅਪਣੀ, ਮੱਤ ਅਪਣੀ, ਵਿਕ ਰਹੀ ਹੈ।
ਮੰਦਰ ਜਾਂ ਗੁਰਦਵਾਰੇ ਦੀ ਜ਼ਮੀਰ
ਵੀ ਭਰਮ ਦੀ ਛਾਂ ਹੰਢਾਉਂਦੀ ਹੈ।
ਅਕਲ ਦੀ ਤੇਜ਼ ਰਫ਼ਤਾਰੀ ਦੇ ਯੁੱਗ ਵਿਚ
ਬੀਤ ਚੁੱਕੇ ਨੂੰ ਬੁਲਾਈ ਜਾਣ ਦਾ ਕੀ ਲਾਭ

ਹਰ ਯੁੱਗ ਦਾ ਆਪਣਾ ਬੋਧ ਹੁੰਦਾ ਹੈ ।

ਆਓ, ਅਪਣੀ ਗੱਲ ਕਰੀਏ
ਮਿਹਨਤ ਨੂੰ ਖ਼ੁਦਾ ਕਹੀਏ,
ਅਮਲ ਨੂੰ ਜ਼ਿੰਦਗੀ ।
ਕਹਿਣੀਆਂ ਤੇ ਕਰਨੀਆਂ ਦੇ ਸੱਚ ਨੂੰ ਮੇਲ ਦੱਈਏ,
ਸ੍ਵੈ–ਭਰੋਸੇ ਤੇ ਲਗਨ ਸੰਗ ਸਾਂਝੇ ਸੁਪਨਿਆਂ ਦੇ ਘਰ ਵਸਾਈਏ,
ਕੁੱਤਿਆਂ ਤੋਂ ਜਿੰਦ ਛੁਡਾਈਏ ।
ਆਉ, ਰਲ ਕੇ ਗੱਲ ਕਰੀਏ
ਮਰਨ ਤੋਂ ਪਹਿਲਾਂ ਜੀਣ ਦੀ ਗੱਲ ਕਰਨਾ ਖ਼ੁਸ਼ੀ ਦਿੰਦਾ ਹੈ । ○○

[ਸ਼ਾਹਕੋਟ, ਜ਼ਿਲਾ ਜਲੰਧਰ]

—

ਅਤੈ ਸਿੰਘ

## ਖਿੰਡਰਿਤ ਸੁੰਵ

ਉਹ ਸਭ ਕੁਝ ਬੰਦ ਮੁੱਠੀ ਵਿਚ ਸੀ
ਵਾਹਵਾ ਭਰੋਮ ਸੀ
ਜਤਨਾਂ ਮੁੱਠ ਖੋਹਲੀ ਭਰਮ ਟੁੱਟਿਆ
ਉਹ ਸਭ ਕੁਝ ਭੁੰਜੇ ਡੁੱਲ੍ਹਿਆ
ਝਿੰਮਣਾਂ ਨੂੰ ਚੁਗਣਾ ਪਿਆ
ਝੋਲੀ ਪਾਇਆਂ ਨੰਗ ਉਘੜਦਾ
ਬੁੱਕਲ 'ਚ ਲੁਕਾਇਆਂ ਧੂਆਂ ਉਠਦਾ
ਚੁਗਿਆ ਖਿੰਡਰਦਾ ਸਮੇਟਿਆ ਬਿਖਰਦਾ
ਮੁੜ ਮੁੜ ਮੁੜ ਮੁੜ
ਮੁੱਠੀ ਬੰਦ ਹੁੰਦੀ ਤਾਂ ਖਾਲੀ
ਖੁਲ੍ਹਦੀ ਤਾਂ ਭਰਦੀ ਤੇ ਡੁੱਲ੍ਹਦੀ
ਥੱਕੀਆਂ-ਮਾਂਦੀਆਂ, ਹਾਰੀਆਂ ਝਿੰਮਣਾਂ ਸਥਿਰ
ਖਾਲੀ ਤਲੀਆਂ ਸਿਥਲ ਬੇਖਬਰ ਬੇਸ਼ਰਮ
ਝਿੰਮਣਾਂ ਦਾ 'ਕੱਲਾ 'ਕੱਲਾ ਵਾਲ ਝੜਦਾ
ਤਲੀਆਂ 'ਤੇ ਡਿਗਦਾ
ਸੁੰਵ ਪੂਰਦੀ ਜਾਪਦੀ
ਅੱਖਾਂ ਡਰਦੀਆਂ ਲੁਕਦੀਆਂ
ਹਵਾ ਦੇ ਬੁਲੇ ਤੋਂ ਪਹਿਲਾਂ ਫੂਕ ਵਜਦੀ
ਤਲੀ ਮੁੜ ਖਾਲੀ ○○

[ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

## ਜੋਗਾ ਸਿੰਘ

# ਨੈਨਾ ਕੀ ਸਿਮ੍ਰਤੀ ਮੇਂ

ਇਸ ਅਤਿ ਖ਼ੂਬਸੂਰਤ ਸ਼ਹਿਰ ਦੀ ਇਕ ਨੁੱਕਰੇ ਇਕ ਹੋ ਗੁਜ਼ਰੇ ਮਹਾਰਾਜੇ ਦਾ ਖ਼ੂਬ-ਸੂਰਤ ਮਹਿਲ; ਬਾਹਰ ਲੋਹੇ ਦੀਆਂ ਵੱਡੀਆਂ-ਵੱਡੀਆਂ ਸਲਾਖਾਂ ਵਾਲਾ ਗੇਟ...ਆਉਣ ਵਾਲਾ ਇਕ ਪਲ ਲਈ ਰੁਕਦਾ ਹੈ। ਉਸ ਦੀ ਨਜ਼ਰ ਗੇਟ ਤੇ ਲਟਕਦੀ ਲੋਹੇ ਦੀ ਪੁਰਾਣੀ ਜ਼ੰਗ-ਖਾਧੀ ਤਖ਼ਤੀ ਤੇ ਪੈਂਦੀ ਹੈ। ਤਖ਼ਤੀ ਤੇ ਲਿਖਿਆ ਹੋਇਆ ਕੁਝ ਕਿਤੋਂ-ਕਿਤੋਂ ਮਿਟ ਗਿਆ ਹੈ। ਕੋਸ਼ਿਸ਼ ਕਰਕੇ ਉਹ ਲਿਖੇ ਹੋਏ ਨੂੰ ਪੜ੍ਹਨ ਵਿਚ ਸਫ਼ਲ ਹੋ ਜਾਂਦਾ ਹੈ—'ਕੁੱਤੋਂ ਸੇ ਸਾਵਧਾਨ' ਤੇ ਫਿਰ ਪਲ ਦੀ ਪਲ ਤ੍ਰਬਕ ਜਾਂਦਾ ਹੈ...

ਅੰਦਰ ਵੜਦਿਆਂ ਹੀ ਇਕ ਅੱਸੀ ਕੁ ਵਰ੍ਹਿਆਂ ਦਾ ਬੁੱਢਾ ਉਸ ਨੂੰ—'ਨਮਸਤੇ ਬਾਬੂ ਜੀ! ਆਓ, ਆਓ!'—ਆਖ ਕੇ ਅੱਗੇ ਹੋ ਲੈਂਦਾ ਹੈ। ਪਰ ਆਉਣ ਵਾਲੇ ਦਾ ਧਿਆਨ ਅਜੇ ਵੀ ਪਿਛਾਂਹ ਫਾਟਕ ਤੇ ਲਟਕਦੀ ਪੁਰਾਣੀ ਜ਼ੰਗ-ਖਾਧੀ ਲੋਹੇ ਦੀ ਤਖ਼ਤੀ ਵੱਲ ਹੈ। ਕੁਝ ਭਾਲਦੀਆਂ ਕੁਝ ਸੋਚਦੀਆਂ ਨਜ਼ਰਾਂ ਨਾਲ ਆਸੇ-ਪਾਸੇ ਤਕਦਾ ਹੈ, ਜਿਵੇਂ 'ਕੁੱਤੇ' ਲੱਭ ਰਿਹਾ ਹੋਵੇ...

ਬੁੱਢਾ ਉਸਨੂੰ ਅੰਦਰ ਮਹਿਲ ਨੂੰ ਜਾਂਦੀ ਸੜਕ ਤੋਂ ਸੱਜੇ ਪਾਸੇ ਘਾਹੀ-ਮੈਦਾਨਾਂ ਦੇ ਵਿਚਕਾਰ ਬਣੀ ਪੱਕੀ ਪਟੜੀ ਵੱਲ ਜਾਣ ਦਾ ਇਸ਼ਾਰਾ ਕਰ ਕੇ ਅੱਗੇ ਤੁਰ ਪੈਂਦਾ ਹੈ। ਆਉਣ ਵਾਲਾ ਅਜੇ ਵੀ ਕਿਤੇ ਗੁੰਮ ਹੈ। ਇੰਝ ਜਾਪਦਾ ਹੈ ਜਿਵੇਂ ਆਸੇ-ਪਾਸੇ ਦੀਆਂ ਕਿਆਰੀਆਂ ਵਿਚ ਖਿੜੇ ਅਤਿ ਖ਼ੂਬਸੂਰਤ ਫੁੱਲ ਇਸ ਅਜੀਬ ਸੈਲਾਨੀ ਦੀਆਂ ਨਜ਼ਰਾਂ ਅੱਗੇ ਹਾਰ ਮੰਨ ਗਏ ਹਨ ਤੇ ਜਾਂ ਫਿਰ ਪਿਛਾਂਹ ਗੇਟ ਤੇ ਲਟਕਦੀ ਤਖ਼ਤੀ ਜੇਤੂ ਬਣ ਖਲੋਤੀ ਹੈ।

ਅਜੇ ਉਹ ਥੋੜ੍ਹੀ ਦੂਰ ਹੀ ਗਏ ਹਨ ਕਿ ਆਉਣ ਵਾਲੇ ਦੀ ਨਜ਼ਰ ਸੱਜੇ ਪਾਸੇ ਦੀ ਵੱਡੀ ਪੱਥਰਾਂ ਦੀ ਦੀਵਾਰ ਦੇ ਅੰਦਰਵਾਰ ਇਕ ਬੋਹੜ ਥੱਲੇ ਲਗੀ ਪੁਰਾਣੀ ਜਿਹੀ ਖੂਹੀ ਦੇ ਕਿਨਾਰੇ ਇਕ ਚੁੱਪ ਤੇ ਉਦਾਸ ਬੈਠੀ ਬੁੱਢੀ ਤੇ ਪੈਂਦੀ ਹੈ। ਉਸ ਦੇ ਚਿਹਰੇ ਦੀਆਂ ਝੁਰੜੀਆਂ ਤੋਂ ਅੰਦਾਜ਼ਾ ਲਾਉਂਦਾ ਹੈ—'ਸੌ ਵਰ੍ਹਿਆਂ ਤੋਂ ਘੱਟ ਦੀ ਨਹੀਂ ਹੋਣੀ।' ਉਸ ਤੋਂ ਅੱਗੇ ਨਹੀਂ ਤੁਰਿਆ ਜਾਂਦਾ। ਉਸਨੂੰ ਇਹ ਸਭ ਕੁਝ ਬੜਾ ਭੇਦ-ਭਰਿਆ ਲਗਦਾ ਹੈ—ਬਚਪਨ ਵਿਚ ਸੁਣੀ ਪਰੀ-ਕਹਾਣੀ ਵਾਂਗ।

ਉਹ ਬੜੀ ਦੂਰੋਂ ਇਸ ਸ਼ਹਿਰ ਦੀ ਖ਼ੂਬਸੂਰਤੀ ਤੱਕਣ ਆਇਆ ਸੀ—ਏਥੋਂ ਦੀ ਝੀਲ, ਏਥੋਂ ਦਾ ਗੁਲਾਬ ਦੇ ਫੁੱਲਾਂ ਦਾ ਬਾਗ਼, ਏਥੋਂ ਦਾ ਅਜਾਇਬ ਘਰ, ਇਮਾਰਤਾਂ, ਸੜਕਾਂ ਤੇ ਸਭ ਤੋਂ ਚਰਚਿਤ ਰਾਜੇ ਦਾ ਇਹ ਮਹਿਲ ਤੇ ਬਾਗ਼—ਜਿਸ ਵਿਚ ਉਹ ਹੁਣੇ-ਹੁਣੇ ਦਾਖ਼ਲ ਹੋਇਆ।

ਉਸ ਸੁਣ ਰੱਖਿਆ ਸੀ ਕਿ ਰਿਆਸਤਾਂ ਖਤਮ ਹੋ ਜਾਣ ਪਿੱਛੋਂ ਇਸ ਮਹਿਲ ਨੂੰ ਰਾਜ-ਸਰਕਾਰ ਨੇ ਖ਼ਰੀਦ ਲਿਆ ਸੀ। ਪਹਿਲੋਂ ਕੁਝ ਸਮਾਂ ਇਹ ਮਹਿਲ ਸਟੇਟ ਗੈਸਟ

ਹਾਊਸ ਰਿਹਾ ਪਰ ਹੁਣ ਇਸ ਨੂੰ ਰਾਜ ਦੇ ਗਵਰਨਰ ਦੀ ਪੱਕੀ ਰਿਹਾਇਸ਼-ਗਾਹ ਬਣਾ ਦਿੱਤਾ ਗਿਆ ਹੈ ਤੇ ਬਾਗ਼ ਨੂੰ ਸੈਰਗਾਹ। ਜਿੱਥੇ ਸ਼ਾਮਾਂ ਵੇਲੇ ਸ਼ਹਿਰ ਦੇ ਲੋਕੀਂ ਤਫ਼ਰੀਹ ਲਈ ਆ ਜਾਇਆ ਕਰਦੇ ਹਨ ਜਾਂ ਬਾਹਰਦੇ ਸੈਲਾਨੀ ਇਸ ਦੀ ਖ਼ੂਬਸੂਰਤੀ ਤੱਕਣ ਤੇ ਮਾਨਣ ; ਹੁਣ ਵਾਲੇ ਸੈਲਾਨੀ ਵਾਂਗ...

ਉਹ ਉਸ ਚੁੱਪ ਤੇ ਉਦਾਸ ਬੈਠੀ ਬੁੱਢੀ ਵੱਲ ਤੱਕੀ ਜਾ ਰਿਹਾ ਹੈ, ਅਵਾਕ, ਇਕ ਟਕ। ਬੁੱਢਾ ਚੌਕੀਦਾਰ ਵੀ ਰੁਕ ਗਿਆ ਹੈ। ਆਉਣ ਵਾਲਾ ਉਸ ਨੂੰ 'ਅਜੀਬ' ਲੱਗਿਆ ਹੈ। ਫਿਰ ਉਹ ਜਿਵੇਂ ਕੁਝ ਸਮਝ ਜਾਂਦਾ ਹੈ ਤੇ ਆਉਣ ਵਾਲੇ ਨੂੰ ਦੱਸਣਾ ਸ਼ੁਰੂ ਕਰਦਾ ਹੈ —

'ਏਸ ਮਹਿਲ ਵਾਲੇ ਥਾਂ ਗੁੱਜਰਾਂ ਦਾ ਇਕ ਛੋਟਾ ਜਿਹਾ ਕੱਚਾ ਪਿੰਡ ਹੁੰਦਾ ਸੀ। ਮਹਾਰਾਜਾ ਸਾਹਿਬ ਨੂੰ ਇਹ ਥਾਂ ਬੜੀ ਚੰਗੀ ਲੱਗੀ। ਉਸਨੇ ਦੇਸ ਭਰ 'ਚੋਂ ਚੰਗੇ ਕਾਰੀਗਰ ਬੁਲਾਏ। ਗੁੱਜਰਾਂ ਨੂੰ ਪਰ੍ਹਾਂ ਪਹਾੜੀਆਂ ਦੇ ਪੈਰਾਂ 'ਚ ਥਾਂ ਦੇ ਦਿੱਤੀ ਤੇ ਮਿਸਤਰੀਆਂ ਨੇ ਇਸ ਪਿੰਡ ਦੀ ਥਾਂ ਮਹਿਲ ਦੀ ਉਸਾਰੀ ਕੀਤੀ। ਕੁਝ ਬੋਹੜਾਂ, ਨਿੰਮਾਂ ਦੇ ਦਰਖ਼ਤ ਸੁਹਣੇ ਲੱਗਣ ਲਈ ਰੱਖ ਲਏ ਤੇ ਬਾਕੀ ਨਵਾਂ ਬਾਗ਼ ਲਵਾ ਦਿੱਤਾ। ਇਹ ਜੋ ਬੋਹੜ ਥੱਲੇ ਖੂਹੀ ਹੈ ਇਹ ਇਸੇ ਬੁੱਢੀ ਦੀ ਹੈ। ਏਥੇ ਇਸ ਦਾ ਨਿੱਕਾ ਜਿਹਾ ਘਰ ਹੁੰਦਾ ਸੀ। ਹੁਣ ਇਹ ਬੁੱਢੀ ਹਰ ਰੋਜ਼ ਏਥੇ ਆਉਂਦੀ ਹੈ ; ਖਾਲੀ ਪਈ ਥਾਂ ਨੂੰ ਬੁਹਾਰਦੀ ਹੈ ਤੇ ਫਿਰ ਘੰਟਿਆਂ ਬੱਧੀ ਚੁੱਪ ਤੇ ਉਦਾਸ ਬੈਠੀ ਰਹਿੰਦੀ ਹੈ ; ਕਦੀ-ਕਦੀ ਰੋਣ ਵੀ ਲੱਗ ਪੈਂਦੀ ਹੈ ; ਕਿਸੇ ਨਾਲ ਕੂੰਦੀ ਨਹੀਂ ; ਕਿਸੇ ਦੀ ਗੱਲ ਦਾ ਕੋਈ ਉੱਤਰ ਨਹੀਂ ਦਿੰਦੀ...'

ਆਉਣ ਵਾਲਾ ਫੇਰ ਬਚਪਨ ਵਾਲੇ ਪਰੀ-ਦੇਸ ਵਿਚ ਗੁੰਮ ਗਿਆ ਸੀ। ਦਾਦੀ ਦੀ ਕਹਾਣੀ ਵਿਚਲੇ ਪਰੀ-ਮਹਿਲ ਦੇ ਅਧਭੁਤ ਬਾਗ਼ ਵਿਚ ਪੁੱਜ ਗਿਆ ਸੀ। ਇਕ ਪਲ ਲਈ ਉਹ ਬੁੱਢੀ ਉਸ ਨੂੰ ਆਪਣੀ ਦਾਦੀ ਵਰਗੀ ਜਾਪੀ। 'ਆਓ ਬਾਬੂ ਜੀ ਅੱਗੇ ਚਲਦੇ ਹਾਂ'— ਬੁੱਢੇ ਚੌਕੀਦਾਰ ਦੇ ਬੋਲਾਂ ਨੇ ਉਸਨੂੰ ਬਚਪਨ 'ਚੋਂ ਵਾਪਸ ਲੈ ਆਂਦਾ। ਉਹ ਤੁਰਦੇ ਗਏ। ਬੁੱਢਾ ਰੁੱਖਾਂ, ਪੌਦਿਆਂ, ਫਲਦਾਰ ਬੂਟਿਆਂ ਬਾਰੇ ਦਸਦਾ ਗਿਆ —' ਇਹ ਸੇਬਾਂ ਦੀ ਨਸਲ ਆਸਟ੍ਰੇਲੀਆ ਤੋਂ ਮੰਗਾਈ ਗਈ ਹੈ—ਇਹ ਸੰਤਰੇ ਫਲਾਂ ਥਾਂ ਦੇ ਹਨ ਤੇ ਅਹਿ ਜੋ ਦਰਖ਼ਤਾਂ ਦੀ ਲੰਬੀ-ਲੰਬੀ ਕਤਾਰ ਹੈ ਨਾ, ਇਹ ਗਵਰਨਰ ਸਾਹਿਬ ਨੇ ਖ਼ਾਸ ਤੌਰ ਤੇ ਕਿਸੇ ਬਾਹਰਲੇ ਮੁਲਕ ਚੋਂ ਮੰਗਵਾਈ ਹੈ। ਬਾਬੂ ਜੀ ਇਹ ਦਰਖ਼ਤ ਇਹੋ ਜਿਹਾ ਹੈ ਪਈ ਆਪਣਾ ਪਿੰਡਾ ਕਿਸੇ ਨੂੰ ਨਹੀਂ ਦਿਖਾਉਂਦਾ। ਬਿਲਕੁੱਲ ਪੇਂਡੂ ਕੁੜੀ ਵਾਂਗ ! ਤੇ ਜਦੋਂ ਮੀਂਹ ਪੈਂਦਾ ਹੈ ਜਾਂ ਸਵੇਰੇ-ਸਵੇਰੇ ਤ੍ਰੇਲ ਪੈਂਦੀ ਹੈ ਤਾਂ ਇੰਝ ਜਾਪਦਾ ਹੈ ਜਿਵੇਂ ਰੋ ਰਿਹਾ ਹੋਵੇ...' ਆਉਣ ਵਾਲਾ ਫਿਰ ਕਿਤੇ ਪੁੱਜ ਗਿਆ ਸੀ। ਪਿਛਲੇ ਸਾਲ ਉਸ ਦੇ ਇੰਗਲੈਂਡ ਵਿਚ ਰਹਿੰਦੇ ਇਕ ਦੋਸਤ ਨੇ ਆਪਣੇ ਬਾਰਾਂ-ਤੇਰਾਂ ਸਾਲਾਂ ਦੇ ਪੁੱਤਰ ਦੀ ਅੰਗ੍ਰੇਜ਼ੀ ਵਿਚ ਲਿਖੀ ਇਕ ਨਜ਼ਮ ਉਸ ਨੂੰ ਭੇਜੀ ਸੀ —'ਦ ਵੀਪਿੰਗ ਵਿੱਲੋ', ਜਿਸ ਵਿਚ ਉਹ ਇਸ ਰੁੱਖ ਨੂੰ ਸੰਬੋਧਿਤ ਕਰਕੇ ਆਖਦਾ ਹੈ ਕਿ— 'ਵੀਪਿੰਗ ਵਿੱਲੋ ! ਤੂੰ ਕਿਉਂ ਰੋਂਦਾ ਏਂ ? ਤੂੰ ਤਾਂ ਕੁਦਰਤ ਦੀ ਖ਼ੂਬਸੂਰਤੀ ਦਾ ਕ੍ਰਿਸ਼ਮਾ ਏਂ। ਰੋਣਾ ਨਾ ਤੇਰੀ ਹੋਣੀ ਏ ਤੇ ਨਾ ਹੀ ਫਿਤਰਤ ! ਇਹ ਤਾਂ ਹਿੰਦੁਸਤਾਨ, ਜੋ ਕਿਹਾ ਜਾਂਦਾ ਹੈ ਕਿ ਮੇਰਾ ਵਤਨ ਹੈ, ਦੇ ਕਰੋੜਾਂ ਲੋਕਾਂ ਦਾ ਭਾਗ ਏ...'

ਆਉਣ ਵਾਲੇ ਦੇ ਇੰਝ ਪਲ–ਪਲ ਪਿੱਛੋਂ ਚੁੱਪ ਹੋ ਜਾਣ ਤੇ ਬੁੱਢੇ ਦੀਆਂ ਗੱਲਾਂ ਦਾ ਹੁੰਗਾਰਾ ਨਾ ਭਰਨ ਕਰ ਕੇ ਬੁੱਢੇ ਨੂੰ ਵੀ ਅਹਿਸਾਸ ਹੋ ਗਿਆ ਸੀ। ਉਹ ਵੀ ਰੁਕ ਗਿਆ ਤੇ ਆਉਣ ਵਾਲੇ ਦੀਆਂ ਅੱਖਾਂ ਵਿਚੋਂ ਕੁਝ ਤਲਾਸ਼ ਕਰਨ ਲੱਗਿਆ। ਕੁਝ ਚਿਰ ਦੋਵੇਂ ਅਵਾਕ ਖੜ੍ਹੇ ਰਹੇ। ਫਿਰ ਅਚਾਨਕ ਆਉਣ ਵਾਲੇ ਨੇ ਪੁੱਛਿਆ—'ਕੀ ਮੈਂ ਮਹਿਲ ਨੂੰ ਅੰਦਰੋਂ ਤੱਕ ਸਕਦਾ ਹਾਂ ?'

'ਨਹੀਂ, ਗਵਰਨਰ ਸਾਹਿਬ ਨੇ ਮਨ੍ਹਾਂ ਕੀਤਾ ਹੋਇਆ ਹੈ।' ਬੁੱਢੇ ਦਾ ਕੋਰਾ ਜਵਾਬ ਸੀ। ਫਿਰ ਦੋਵੇਂ ਜਣੇ ਕੋਈ ਫੈਸਲਾ ਕਰ ਕੇ ਅਗਾਂਹ ਤੁਰ ਪਏ। ਪਤਾ ਨਹੀਂ ਬੁੱਢੇ ਨੂੰ ਕੁਝ ਸਮਝ ਆ ਗਿਆ ਸੀ ਜਾਂ ਫਿਰ ਐਵੇਂ ਹੀ। ਉਸ ਨੇ ਹੁਣ ਭਾਂਤ–ਭਾਂਤ ਦੇ ਰੁੱਖਾਂ, ਫੁੱਲਾਂ, ਬੂਟਿਆਂ ਬਾਰੇ ਜ਼ਿਕਰ ਕਰਨਾ ਛੱਡ ਦਿੱਤਾ ਸੀ। ਉਹ ਉਦੋਂ ਹੀ ਬੋਲਦਾ ਜਦੋਂ ਆਉਣ ਵਾਲਾ ਕਿਸੇ ਚੀਜ਼ ਬਾਰੇ ਕੁਝ ਪੁਛਦਾ। ਬੱਸ, ਮੁਖ਼ਤਸਰ ਜਿਹਾ ਸਵਾਲ ਤੇ ਮੁਖ਼ਤਸਰ ਜਿਹਾ ਜਵਾਬ—

? 'ਇਹ ?'

o 'ਸਾਹਿਬ ਦਾ ਧੋਬੀ-ਘਾਟ ਏ।'

? 'ਇਹ ਛੋਟਾ ਜਿਹਾ ਟੈਂਕ ?'

o 'ਸਾਹਿਬ ਨੇ ਮੱਛੀਆਂ ਪਾਲਣ ਲਈ ਬਣਾਇਆ ਏ।'

? 'ਸਾਹਿਬ ਮੱਛੀ ਖਾਂਦੇ ਨੇ ?'

o 'ਨਹੀਂ ਉਹ ਮਾਸ ਨਹੀਂ ਖਾਂਦੇ।'

? 'ਅਹੁ ਖ਼ਰਗੋਸ਼ ?'

o 'ਹਾਂ ਸਾਹਿਬ ਕਿੰਨਾ-ਕਿਨਾ ਚਿਰ ਉਨ੍ਹਾਂ ਨੂੰ ਟਪੂਸੀਆਂ ਮਾਰਦੇ ਤਕਦੇ ਰਹਿੰਦੇ ਨੇ।'

? 'ਅਹੁ ਪਿੰਜਰਾ ਬਾਂਦਰਾਂ ਲਈ ਬਣਾਇਆ ਏ ?'

o 'ਨਹੀਂ, ਪੰਛੀਆਂ ਲਈ। ਬਾਂਦਰ ਬੜੇ ਸ਼ਰਾਰਤੀ ਹੁੰਦੇ ਨੇ ; ਸਾਹਿਬ ਨੂੰ ਚੰਗੇ ਨਹੀਂ ਲਗਦੇ।'

ਇੰਝ ਸਵਾਲ-ਜਵਾਬ ਕਰਦੇ ਉਹ ਮਹਿਲ ਦੀਆਂ ਬਾਹਰਲੀਆਂ ਕੰਧਾਂ ਦੀ ਦੂਜੀ ਬਾਹੀ ਦੇ ਆਖਰੀ ਸਿਰੇ ਤੇ ਅੱਪੜ ਗਏ। ਤੀਜੀ ਬਾਹੀ ਤੇ ਕੰਧ ਨਹੀਂ ਸੀ ; ਕੇਵਲ ਤਾਰ ਸੀ। ਪਰ ਹੁਣ ਕੰਧ ਉਸਾਰਨ ਲਈ ਨੀਂਹ ਪੁੱਟੀ ਜਾ ਰਹੀ ਸੀ। ਇਸ ਬਾਹੀ ਨਾਲ ਲਗਦਾ ਕੋਈ ਦਸ ਏਕੜ ਦਾ ਘਾਹੀ-ਮੈਦਾਨ ਸੀ। ਚਾਰੇ ਪਾਸੇ ਉੱਚੇ-ਲੰਮੇ ਸਫ਼ੈਦਿਆਂ ਦੀ ਵਾੜ, ਵਿਚ–ਕਾਰ ਉੱਚੀ ਜਿਹੀ ਥਾਂ ਤੇ ਗੋਲਫ਼ ਕਲੱਬ ਦੀ ਨਿੱਕੀ ਜਿਹੀ ਬਿਲਡਿੰਗ ਤੇ ਸਾਹਮਣੇ ਵੱਲ ਲੰਬੀ ਡੂੰਘੀ ਝੀਲ। ਸ਼ਾਇਦ ਇਸੇ ਕਰਕੇ ਕਾਰੀਗਰਾਂ ਨੇ ਏਸ ਬਾਹੀ ਵੱਲ ਕੰਧ ਦੀ ਥਾਂ ਤਾਰ ਲਾਉਣ ਦੀ ਸਕੀਮ ਬਣਾਈ ਸੀ ਤਾਂ ਜੋ ਦੂਰ ਤੱਕ ਦਾ ਕੁਦਰਤੀ ਨੱਜ਼ਾਰਾ ਮਾਣਿਆ ਜਾ ਸਕੇ। ਇਸ ਦਸ ਏਕੜ ਵਾਲੀ ਥਾਂ ਤੇ ਸਰਕਾਰੀ ਮੰਤਰੀਆਂ ਤੇ ਅਫ਼ਸਰਾਂ ਦੀਆਂ ਕੋਠੀਆਂ ਉਸਾਰਨ ਦੀ ਸਕੀਮ ਵੀ ਸੋਚੀ ਗਈ ਸੀ ਪਰ ਗਵਰਨਰ ਸਾਹਿਬ ਨੇ ਮੁੱਖ ਮੰਤਰੀ ਨੂੰ ਅਜਿਹਾ ਨਾ ਕਰਨ ਲਈ ਮਨਾ ਲਿਆ ਸੀ।

ਆਉਣ ਵਾਲੇ ਨੂੰ ਇਸ ਪਾਸੇ ਦਾ ਨੱਜ਼ਾਰਾ ਬੜਾ ਖ਼ੂਬਸੂਰਤ ਜਾਪਿਆ। ਫਿਰ ਇਕ

ਦਮ ਬੋਲ ਉੱਠਿਆ—

'ਪਰ ਹੁਣ ਇਹ ਕੰਧ ਕਿਉਂ ਕੱਢੀ ਜਾ ਰਹੀ ਹੈ ?'

'ਸਾਹਿਬ ਦੇ ਹੁਕਮ ਨਾਲ।'

'ਪਰ ਕਿਉਂ ?'

'ਜ਼ਰਾ ਅੱਗੇ ਆਓ, ਤੁਹਾਨੂੰ ਦਸਦਾ ਹਾਂ।'

ਉਹ ਥੋੜ੍ਹਾ ਹੋਰ ਅੱਗੇ ਜਾ ਕੇ ਇਕ ਵੱਡੇ ਸਾਰੇ ਪਿੰਜਰੇ ਕੋਲ ਰੁਕੇ। ਉਸ ਦੇ ਨਾਲ ਹੀ ਇਕ ਛੋਟਾ ਜਿਹਾ ਪਿੰਜਰਾ ਹੋਰ ਸੀ ਜੋ ਜਾਪਦਾ ਸੀ ਕਿ ਥੋੜ੍ਹੇ ਹੀ ਦਿਨਾਂ ਦਾ ਬਣਾਇਆ ਹੋਇਆ ਹੈ। ਇਸ ਛੋਟੇ ਪਿੰਜਰੇ ਵਿਚ ਇਕ ਹਿਰਨੀ ਬੰਦ ਸੀ ਜਿਸ ਦੀ ਪਿਛਲੀ ਖੱਬੀ ਲੱਤ ਉੱਤੇ ਪਲੱਸਤਰ ਲੱਗਾ ਹੋਇਆ ਸੀ। ਵੱਡੇ ਪਿੰਜਰੇ ਵਿਚ ਚਾਰ ਹਿਰਨੀਆਂ ਸਨ। ਆਉਣ ਵਾਲਾ ਫਿਰ ਸੋਚਾਂ 'ਚ ਗੁੰਮ ਸੀ! ਸੋਚ ਰਿਹਾ ਸੀ ਕਿ ਇਹ ਬੁੱਢਾ ਵੀ ਅਜੀਬ ਜਾਨਵਰ ਹੈ! ਇਸ ਤੋਂ ਪੁੱਛਿਆ ਕੰਧ ਬਾਰੇ ਸੀ ਤੇ ਇਹ ਉਸਨੂੰ ਹਿਰਨੀਆਂ ਦੇ ਪਿੰਜਰਿਆਂ ਕੋਲ ਲੈ ਆਇਆ ਹੈ। ਇਸ ਤੋਂ ਪਹਿਲਾਂ ਕਿ ਉਹ ਬੁੱਢੇ ਤੋਂ ਕੰਧ ਬਾਰੇ ਕੁਝ ਪੁੱਛੇ ; ਬੁੱਢੇ ਨੇ ਖ਼ੁਦ ਹੀ ਕਹਿਣਾ ਸ਼ੁਰੂ ਕੀਤਾ—

'ਗਵਰਨਰ ਸਾਹਿਬ ਨੂੰ ਖ਼ਾਸ ਕਿਸਮ ਦੇ ਪੰਛੀਆਂ ਤੇ ਜਾਨਵਰਾਂ ਨੂੰ ਪਾਲਣ ਦਾ ਬਹੁਤ ਸ਼ੌਕ ਹੈ। ਖ਼ਰਗੋਸ਼, ਬੱਤਖਾਂ, ਘੁੱਗੀਆਂ, ਮੈਨਾ, ਤੇ ਸਭ ਤੋਂ ਵੱਧ ਹਿਰਨੀਆਂ ਦਾ। ਬਾਂਦਰ ਤਾਂ ਸਾਹਿਬ ਨੂੰ ਉੱਕਾ ਹੀ ਚੰਗੇ ਨਹੀਂ ਲਗਦੇ। ਜ਼ਰਾ ਕੁ ਖਾਣੇ ਨੂੰ ਦੇਰ ਹੋ ਜਾਏ ਤਾਂ ਪਿੰਜਰੇ ਨੂੰ ਸਿਰ ਤੇ ਚੁੱਕ ਲੈਂਦੇ ਹਨ ; ਝਈਆਂ ਲੈ-ਲੈ ਪੈਂਦੇ ਹਨ। ਹਿਰਨੀਆਂ ਤਾਂ ਪਿਛਲੇ ਸਾਲ ਸਾਹਿਬ ਨੇ ਮੱਧ ਪ੍ਰਦੇਸ਼ ਤੋਂ ਮੰਗਵਾਈਆਂ ਸਨ। ਇਨ੍ਹਾਂ ਨੂੰ ਉਹ ਆਪਣੇ ਹੱਥੀਂ ਘਾਹ ਚਾਰਦੇ ਹਨ। ਕਦੀ ਕਦਾਈਂ ਬੁਰਕੀ ਬੁਰਕੀ ਕਰਕੇ ਰੋਟੀਆਂ ਖੁਆਉਂਦੇ ਹਨ। ਸਾਨੂੰ ਖ਼ਾਸ ਹਦਾਇਤ ਕੀਤੀ ਹੈ ਕਿ ਕੋਈ ਵੀ ਆਉਣ ਵਾਲਾ ਇਸ ਤਾਰ ਤੋਂ ਅੰਦਰ ਨਾ ਜਾਏ ਤੇ ਅੰਦਰ ਕੁਝ ਵੀ ਖਾਣ ਨੂੰ ਨਾ ਸੁੱਟੇ। ਜੇ ਕਿਸੇ ਨੌਕਰ ਤੋਂ ਜ਼ਰਾ ਜਿੰਨੀ ਵੀ ਕੁਤਾਹੀ ਹੋ ਜਾਵੇ ਤਾਂ ਉਸ ਦੀ ਸਫ਼ਾਈ ਸਮਝੋ।' ਤੇ ਫਿਰ ਇਕੱਲੀ-ਇਕੱਲੀ ਹਿਰਨੀ ਵੱਲ ਇਸ਼ਾਰਾ ਕਰ ਕੇ ਕਹਿਣ ਲੱਗਾ—

'ਅਹੁ ਜੋ ਛਿੰਭਾਂ ਵਾਲੀ ਹੈ ਨਾ, ਛੀਂਟਕੀ ਜਿਹੀ ; ਇਸ ਦਾ ਨਾਂ 'ਜ਼ੈਨਾ' ਹੈ। ਸਾਹਿਬ ਜਦੋਂ ਕਦੀ ਮੂਡ ਵਿਚ ਹੁੰਦੇ ਹਨ ਤਾਂ ਦੱਸਿਆ ਕਰਦੇ ਹਨ ਕਿ 'ਜ਼ੈਨਾ' ਉਹਨਾਂ ਦੇ ਗਵਾਂਢ ਵਿਚ ਮੁਸਲਮਾਨ ਨਵਾਬ ਦੀ ਕੁੜੀ ਸੀ ; ਉਹ ਬਚਪਨ ਵਿਚ ਇਕੱਠੇ ਖੇਡਿਆ ਕਰਦੇ ਸਨ। ਅਹੁ ਦੂਜੀ, ਜਿਸ ਨੇ ਉਸ ਦੀ ਬੂਥ ਨਾਲ ਬੂਥ ਲਾਈ ਹੋਈ ਹੈ, 'ਸੋਨਾ' ਹੈ। 'ਸੋਨਾ' ਸੋਨਲ ਦਾ ਛੋਟਾ ਨਾਂ ਸੀ ਜੋ ਸਾਹਿਬ ਨਾਲ ਕਾਲਜ ਵਿਚ ਪੜ੍ਹਦੀ ਸੀ ; ਇਕ ਗੁਜਰਾਤੀ ਆਈ. ਸੀ. ਐਸ. ਅਫ਼ਸਰ ਦੀ ਕੁੜੀ ਸੀ। ਅਹੁ ਜੋ ਪਰ੍ਹਾਂ ਕੋਨੇ ਵਿਚ ਖੜ੍ਹੀ ਹੈ, ਸਭ ਤੋਂ ਉੱਚੀ ਤੇ ਲੰਬੀ–ਇਸ ਦਾ ਨਾਂ 'ਜੂਲੀ' ਹੈ ; ਆਕਸਫ਼ੋਰਡ ਵਿਚ ਸਾਹਿਬ ਦੀ ਦੋਸਤ ਸੀ। ਅਹਿ ਜੋ ਉਰਲੇ ਕੋਨੇ ਵਿਚ ਉਨੀਂਦਰੀ ਜਿਹੀ ਬੈਠੀ ਹੈ, 'ਕੰਵਲ' ਹੈ—ਸਾਹਿਬ ਦੀ ਪਹਿਲੀ ਵਹੁਟੀ ਸੀ ਜੋ ਕੈਂਸਰ ਨਾਲ...' ਅਜੇ ਬੁੱਢੇ ਨੇ ਗੱਲ ਪੂਰੀ ਨਹੀਂ ਸੀ ਕੀਤੀ ਕਿ ਆਉਣ ਵਾਲੇ ਨੇ ਟੋਕ ਕੇ ਪੁੱਛਿਆ—'ਪਰ ਕੰਧ...' ਅਜੇ ਗੱਲ ਉਸ ਦੇ ਮੂੰਹ ਵਿਚ ਹੀ ਸੀ ਕਿ ਬੁੱਢੇ ਨੇ

ਫਿਰ ਕਹਿਣਾ ਸ਼ੁਰੂ ਕੀਤਾ—

'ਅੱਜ 25 ਤਾਰੀਖ਼ ਹੈ ਨਾ ਬਾਬੂ ਜੀ ? ਪਿਛਲੀ ਤਿੰਨ ਤਾਰੀਖ਼ ਨੂੰ, ਜਾਨੀ ਅੱਜ ਤੋਂ ਬਾਈ ਦਿਨ ਪਹਿਲਾਂ, ਰਾਤ ਦੇ ਕੋਈ ਗਿਆਰਾਂ ਵਜੇ ਅਹੁ ਪਹਾੜੀ ਦੇ ਪੈਰਾਂ ਵਿਚਲੇ ਗੁੱਜਰਾਂ ਦੇ ਪਿੰਡ ਦੇ ਕੋਈ ਚਾਰ-ਪੰਜ ਕੁੱਤੇ ਏਧਰੋਂ ਤਾਰਾਂ ਵਾਲੇ ਪਾਸਿਓਂ ਪਿੰਜਰਿਆਂ ਨੂੰ ਆ ਪਏ। ਹਿਰਨੀਆਂ ਡਰ ਕੇ ਪਿੰਜਰਿਆਂ ਵਿਚ ਟੱਪ ਉੱਠੀਆਂ। ਆਹ ਜਿਹੜੀ 'ਨੂਰਾਂ' ਛੋਟੇ ਪਿੰਜਰੇ 'ਚ ਬੰਦ ਹੈ ਇਸ ਦੀ ਪਿਛਲੀ ਲੱਤ ਪਿੰਜਰੇ ਦੀਆਂ ਸੀਖਾਂ 'ਚ ਫਸ ਗਈ ਤੇ ਮੱੜਕ ਦੇਣੇ ਟੁੱਟ ਗਈ ਤੇ 'ਨੈਨਾ' ਵਿਚਾਰੀ ਤਾਂ ਪਿੰਜਰੇ 'ਚ ਹੀ ਦਹਿਲ ਕੇ...' 'ਨੈਨਾ ਕੌਣ ?'

'ਬੱਸ ਜੀ ਕੀ ਦੱਸਾਂ ? ਵਿਚਾਰੀ ਹਾਮਲਾ ਸੀ ਤੇ ਅੱਜ-ਭਲਕ ਸੂਣ ਵਾਲੀ ਸੀ...' ਉਹ ਥੋੜ੍ਹਾ ਚਿਰ ਰੁਕਿਆ ਤੇ ਇਕ ਵੱਡਾ ਸਾਰਾ ਹਉਕਾ ਲਿਆ ਤੇ ਫਿਰ ਕਹਿਣ ਲੱਗਾ—'ਮੈਂ ਤਾਂ ਬਾਬੂ ਜੀ ਉਸ ਦਿਨ ਛੁੱਟੀ ਤੇ ਸਾਂ ਤੇ ਘਰ ਗਿਆ ਹੋਇਆ ਸਾਂ ਪਰ ਜਦੋਂ ਸਾਹਿਬ ਨੂੰ ਪਤਾ ਲੱਗਾ ਤਾਂ ਬਹੁਤ ਗੁੱਸੇ 'ਚ ਆ ਗਏ। ਫੌਰਨ ਆਈ. ਜੀ. ਸਾਹਿਬ ਨੂੰ ਬੁਲਾਇਆ। ਡਿਉਟੀ ਉਤਲੇ ਦੋਵੇਂ ਸੰਤਰੀਆਂ ਤੇ ਇੰਚਾਰਜ ਏ. ਐਸ. ਆਈ. ਦੀਆਂ ਪੇਟੀਆਂ ਲੁਹਾ ਦਿੱਤੀਆਂ। ਮੇਰੇ ਨਾਲ ਦੇ ਚਾਰੇ ਨੌਕਰਾਂ ਦੀ ਛੁੱਟੀ ਕਰ ਦਿੱਤੀ। ਤੁਰਤ ਵੱਡੇ ਹਸਪਤਾਲੋਂ 'ਐਂਬੂਲੈਂਸ' ਮੰਗਵਾਈ ਤੇ ਨੂਰਾਂ ਨੂੰ ਲੁਧਿਆਣੇ ਜਾਨਵਰਾਂ ਦੇ ਹਸਪਤਾਲ ਪਹੁੰਚਾ ਦਿੱਤਾ ਗਿਆ। ਧਾੜ ਪੁਲਸ ਦੀ ਗੁੱਜਰਾਂ ਦੇ ਪਿੰਡ ਜਾ ਅੱਪੜੀ ਤੇ ਖ਼ੂਬ ਕੁਟਾਪਾ ਚਾੜ੍ਹਿਆ। ਵਿਚਾਰੇ ਗੁੱਜਰ ...' ਉਸ ਦੀ ਗੱਲ ਅਜੇ ਵਿਚੇ ਹੀ ਸੀ ਕਿ ਆਉਣ ਵਾਲਾ ਫਿਰ ਬੋਲ ਉੱਠਿਆ—

'ਪਰ ਇਹ 'ਨੈਨਾ' ਕੌਣ ਸੀ ? ਜਿਵੇਂ ਜ਼ੇਨਾ, ਸੋਨਾ, 'ਜੂਲੀ' 'ਕੰਵਲ' ਤੇ...'

'ਬੱਸ ਜੀ, ਇਸ ਬਾਰੇ ਸਾਹਿਬ ਨੇ ਮੈਨੂੰ ਕਦੀ ਕੁਝ ਨਹੀਂ ਦੱਸਿਆ। ਉਂਝ ਉਹ ਨੈਨਾ ਨੂੰ ਸਭ ਤੋਂ ਵੱਧ ਪਿਆਰ ਕਰਦੇ ਸਨ'-ਹੁਣ ਬੁੱਢਾ ਵੀ ਕਾਫ਼ੀ ਗੰਭੀਰ ਹੋ ਗਿਆ ਸੀ। ਕੁਝ ਇਕ ਮਿੰਟ ਚੁੱਪ ਰਹਿਣ ਤੋਂ ਬਾਅਦ ਉਸ ਫਿਰ ਕਹਿਣਾ ਸ਼ੁਰੂ ਕੀਤਾ...

'ਸਵੇਰੇ ਜਦੋਂ ਮੁੱਖ ਮੰਤਰੀ ਜੀ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਆਪਣੇ ਕੁਝ ਮੰਤਰੀਆਂ ਸਮੇਤ ਸਾਹਿਬ ਦੀ ਕੋਠੀ ਆਏ। ਬੜਾ ਅਫ਼ਸੋਸ ਪ੍ਰਗਟ ਕੀਤਾ। ਗੁਨਾਹ-ਗਾਰਾਂ ਨੂੰ ਕਰੜੀ ਸਜ਼ਾ ਦੇਣ ਦਾ ਵਿਸ਼ਵਾਸ਼ ਦਿਵਾਇਆ', ਤੇ ਫਿਰ ਉਸ ਨੇ ਸਾਹਮਣੇ ਬੋਹੜ ਹੇਠਾਂ ਵੱਲ ਨੂੰ ਇਸ਼ਾਰਾ ਕਰਦਿਆਂ ਕਿਹਾ...

'ਤੇ ਫਿਰ ਅਹੁ ਥਾਂ ਉੱਤੇ, ਜਿੱਥੇ ਸਮਾਧ ਬਣਾਈ ਹੋਈ ਹੈ, ਪੂਰੇ ਰਾਜਕੀ ਸਨਮਾਨ ਨਾਲ 'ਨੈਨਾ' ਨੂੰ ਦਫ਼ਨਾ ਦਿੱਤਾ ਗਿਆ।'

ਆਉਣ ਵਾਲੇ ਨੇ ਚਿੱਟੀ ਸੰਗਮਰਮਰ ਦੀ ਸਮਾਧ ਦੇ ਵਿਚਕਾਰ ਲੱਗੇ ਪੱਥਰ ਵੱਲ ਧਿਆਨ ਨਾਲ ਤੱਕਿਆ। ਲਿਖਿਆ ਸੀ...'ਨੈਨਾ ਕੀ ਸਿਮ੍ਰਿਤੀ ਮੇਂ'

ਫਿਰ ਪਤਾ ਨਹੀਂ ਬੁੱਢੇ ਨੇ ਆਉਣ ਵਾਲੇ ਨੂੰ ਕੀ ਕੁਝ ਕਿਹਾ ਤੇ ਉਸਨੇ ਕੀ ਕੁਝ ਸੁਣਿਆ ਜਾਂ ਨਾ ਸੁਣਿਆ, ਉਹ ਪਿਛਲੇ-ਪੈਰੀਂ ਵਾਪਸ ਪਰਤ ਆਏ। ਪਹਿਲੀ ਕੰਧ ਨਾਲ ਲੱਗਵੇਂ ਬੋਹੜ ਹੇਠਲੀ ਖੂਹੀ ਦੇ ਕਿਨਾਰੇ ਬੈਠੀ ਚੁੱਪ ਤੇ ਉਦਾਸ ਬੁੱਢੀ ਕਦੋਂ ਦੀ ਜਾ ਚੁੱਕੀ ਸੀ! ਸਿਰਫ਼ ਲੋਹੇ ਦੀਆਂ ਸਲਾਖਾਂ ਵਾਲੇ ਗੇਟ ਉੱਪਰ ਜ਼ੰਗ ਖਾਧੀ ਲੋਹੇ ਦੀ ਤਖ਼ਤੀ ਲਟਕਦੀ ਸੀ...'ਕੁੱਤੋਂ ਸੇ ਸਾਵਧਾਨ !' ੦ [508/11-ਬੀ, ਚੰਡੀਗੜ੍ਹ]

## ਗੁਰਦੀਪ

# ਜ਼ਿੰਦਗੀ ਨੂੰ ਇਸ ਤਰ੍ਹਾਂ ਤੱਕੋ

ਜ਼ਰਾ ਇਸ ਜ਼ਿੰਦਗੀ ਨੂੰ ਇਸ ਤਰ੍ਹਾਂ ਤੱਕੋ
ਕਿ ਜਿੱਦਾਂ ਮੰਗ ਹੈ ਇਸਦੀ

ਇਹ ਪਰਛਾਵੇਂ ਜੋ ਪੈਂਦੇ ਨੇ ਜ਼ਰਾ ਪਾਸੇ ਹਟਾ ਦੇਵੋ
ਤੁਹਾਡੇ ਦਿਲ ਦੀ ਹਮਦਰਦੀ ? ਚਲੋ, ਇਹ ਛੱਡ ਦਿੰਦੇ ਹਾਂ
ਤੁਸੀਂ ਪਹਿਚਾਣ ਤੋਂ ਕਿਸ ਵਾਸਤੇ ਦਾਮਨ ਬਚਾਉਂਦੇ ਹੋ

ਤੁਹਾਨੂੰ ਪਤਾ ਹੈ ਉਨ੍ਹਾਂ ਦਾ ਜਿਹੜੇ ਕਤਲ ਹੋਏ ਸੀ ?
ਚਲੋ, ਛਡੋ ਕਹਾਣੀ ਨੂੰ ਪਤਾ ਹੋਣਾ ਏਂ ਉਨ੍ਹਾਂ ਦਾ
ਜੋ ਸ਼ਾਮਿਲ ਨਹੀਂ ਸ਼ਹੀਦਾਂ ਵਿਚ
ਚਲੋ, ਇਸ ਨਾਲ ਕਿਹੜਾ ਫਰਕ ਪੈਣਾ ਹੈ
ਉਹ ਜਿਹੜੇ ਸੇਧ ਤੇ ਰਾਹਾਂ ਦੇ ਝਗੜੇ ਸੀ ?
ਤੁਹਾਨੂੰ ਇਲਮ ਹੋਣਾ ਏਂ
ਨਹੀਂ ਜੇ ਇਲਮ ਇਸ ਦਾ ਵੀ ਤੇ ਏਡੀ ਗੱਲ ਨਹੀਂ ਕੋਈ
ਸਿਤਮ ਦੇ ਪੱਖ ਤੋਂ ਤੇ ਠੀਕ ਵਾਕਫ ਤੁਸੀਂ ਹੋਵੋਗੇ
ਸਿਤਮ ਨੂੰ ਸਿਤਮ ਨਾ ਮੰਨੋ ਤੁਹਾਨੂੰ ਖੁਲ੍ਹ ਹੈ ਇਸਦੀ
ਜ਼ਰਾ ਟਕਰਾਉਂਦੇ ਕਿੱਸੇ ਨੂੰ ਡੂੰਘੀ ਨਜ਼ਰ ਨਾ' ਤਕੋ
ਵਿਰੋਧੀ ਦੋ ਧੜੇ ਮੰਨਣ 'ਚ ਕੀ ਇਤਰਾਜ਼ ਹੈ ਦੱਸੋ
ਵਿਰੋਧਾਂ ਦੀ ਨਜ਼ਰ ਨਾ' ਝਾਤ ਪਾਓ ਜ਼ਿੰਦਗੀ ਉੱਤੇ

ਏਸੇ ਗੱਲ ਦੀ ਜੀਵਨ ਤੁਹਾਥੋਂ ਮੰਗ ਕਰਦਾ ਏ
ਇਹ ਪਰਛਾਵੇਂ ਜੋ ਪੈਂਦੇ ਨੇ ਜ਼ਰਾ ਪਾਸੇ ਹਟਾ ਦੇਵੋ
ਤੁਹਾਡੇ ਦਿਲ ਦੀ ਹਮਦਰਦੀ ? ਚਲੋ, ਇਹ ਛੱਡ ਦਿੰਦੇ ਹਾਂ
ਤੁਸੀਂ ਪਹਿਚਾਣ ਤੋਂ ਕਿਸ ਵਾਸਤੇ ਦਾਮਨ ਬਚਾਉਂਦੇ ਹੋ ?

[ਡੋਈਵਾਲਾ, ਜ਼ਿਲਾ ਡੇਹਰਾਦੂਨ, ਯੂ. ਪੀ.]

## ਕੇ. ਐਲ. ਗਰਗ
# ਤਲਬ ਦਾ ਰਿਸ਼ਤਾ

ਮੇਰੇ ਘਰ ਦੇ ਨਾਲ ਵਿੰਡਰਾਂ ਦੇ ਖੋਲੇ 'ਚ ਕੁਝ ਪੁਰਾਣੀਆਂ, ਖਸਤਾਹਾਲ ਢੱਠੀਆਂ ਜਿਹੀਆਂ ਕੋਠੜੀਆਂ ਸਨ ਜਿੱਥੇ ਸ਼ੁਰੂ ਸ਼ੁਰੂ 'ਚ ਦਿਨੇਂ ਤਿੱਖ਼ੜ ਦੁਪਹਿਰੇ ਹਾੜ ਬੋਲਿਆ ਕਰਦਾ ਸੀ ਤੇ ਘੁੱਪ ਹਨ੍ਹੇਰੀਆਂ ਰਾਤਾਂ 'ਚ ਭੂਤ ਨੱਚਦੇ ਸਨ। ਇੰਨ੍ਹਾਂ 'ਚੋਂ ਗਭਲੀ ਕੋਠੜੀ 'ਚ ਦਾਤਾ-ਦੀਨ ਰਹਿੰਦਾ ਸੀ; ਰੋਹੀ 'ਚ ਖੜੋਤੀ ਕਿੱਕਰ ਵਾਂਗ ਕੱਲਮਕੱਲਾ। ਉਹ ਮੂੰਹ ਨ੍ਹੇਰੇ ਹੀ ਇੱਟਾਂ ਦੇ ਚੁਲ੍ਹੇ 'ਤੇ ਤਵਾ ਰੱਖ ਪੰਜ ਸੱਤ ਰੋਟੀਆਂ ਥੱਪ ਕੰਮ ਤੇ ਜਾ ਵੜਦਾ ਸੀ ! ਉਹ ਰਾਤੀਂ ਦੇਰ ਹੋਈ ਮੁੜਦਾ ਤੇ ਦੋ ਚਾਰ ਸੱਕ ਮਘਾ ਮੰਨੀਆਂ ਦਾ ਗੇੜ ਬਣਾ ਸੌਂ ਛੱਡਦਾ। ਉਸਦਾ ਹਰ ਦਿਨ ਪਹਿਲੇ ਵਰਗਾ ਹੁੰਦਾ ਸੀ ਤੇ ਹਰ ਰਾਤ ਕਿਸੇ ਸੋਨ ਸੁਨਹਿਰੀ ਸੁਪਨੇ ਤੋਂ ਸੱਖਣੀ। ਜਦੋਂ ਵੀ ਮੈਂ ਉਹਨੂੰ ਵੇਖਦਾ ਉਹਦੀਆਂ ਅੱਖਾਂ 'ਚ ਇਕੱਲਤਾ ਦਾ ਸੁੰਨ ਫੈਲਿਆ ਹੁੰਦਾ ਤੇ ਚੇਹਰੇ ਤੇ ਬੁਝੇ ਹੋਏ ਦੀਵੇ ਅਰਗੀ ਉਦਾਸੀ ਦੇ ਹਸਤਾਖ਼ਰ। ਉਹ ਕਦੀ ਕਦੀ ਲੰਘਦਾ ਟੱਪਦਾ ਦੁਆ ਸਲਾਮ, ਜੈ ਰਾਮ ਜੀ ਕੀ ਕਰ ਜਾਂਦਾ...ਇਸ ਤੋਂ ਇਲਾਵਾ ਕੋਈ ਹੋਰ ਕਿਸੇ ਵੀ ਕਿਸਮ ਦਾ ਅਹਿਸਾਸ ਸਾਡੇ ਵਿਚਕਾਰ ਅਜੇ ਨਹੀਂ ਉੱਗਿਆ ਸੀ। ਉਹ ਖੋਲੇ 'ਚ ਆਪਣੀ ਕੋਠੜੀ ਅੱਗੇ ਪੱਬਾਂ ਭਾਰ ਬੈਠਾ ਹੋਇਆ, ਹਥੇਲੀ ਤੇ ਰੱਖੇ ਤਮਾਖੂ 'ਚ ਚੂਨਾ ਰਲਾ ਸੱਜੇ ਹੱਥ ਦੇ ਅੰਗੂਠੇ ਨਾਲ ਮਲਦਾ ਹੋਇਆ ਕਿਸੇ ਡੂੰਘੀ ਸੋਚ 'ਚ ਡੁੱਬਿਆ ਰਹਿੰਦਾ ; ਉਖ-ੜਿਆ ਉਖੜਿਆ, ਖੋਇਆ ਖੋਇਆ...ਖਲਾਅ ਦੇ ਖਾਲੀਪਨ ਨੂੰ ਮੁੱਠੀਆਂ 'ਚ ਫੜਨ ਦਾ ਯਤਨ ਕਰਦਾ ਹੋਇਆ...

ਇਕ ਦਿਨ ਮੈਂ ਆਪਣੇ ਕੋਠੇ ਦੀ ਛੱਤ 'ਤੋਂ ਦੀ ਖੋਲੇ ਦੇ ਵਿਹੜੇ ਵਿਚ ਝਾਤ ਮਾਰੀ ਤਾਂ ਇਕ ਹੋਰ ਨਵਾਂ ਈ ਭਈਆ ਛਿੱਟੀਆਂ ਜਿਹੀਆਂ ਡਾਹ ਕੇ ਰੋਟੀ ਟੁੱਕ ਦੇ ਆਹਰੇ ਲੱਗਾ ਹੋਇਆ ਸੀ। ਦਾਤਾਦੀਨ ਦੀ ਕੋਠੜੀ ਦੇ ਭਿੜੇ ਬੂਹੇ ਦੀਆਂ ਝੀਤਾਂ ਨੂੰ ਚੀਰਦੀ ਹੂੰਗਰ ਸਾਫ਼ ਸੁਣਾਈ ਦੇ ਰਹੀ ਸੀ। ਹੂੰਗਰ ਦੀ ਆਵਾਜ਼ ਸੁਣਦਿਆਂ ਹੀ ਮੈਨੂੰ ਚੇਤੇ ਆਇਆ ਕਿ ਮੈਂ ਦਾਤਾਦੀਨ ਨੂੰ ਕਈ ਦਿਨਾਂ ਤੋਂ ਨਹੀਂ ਵੇਖਿਆ ਸੀ। ਮੇਰੇ ਪੁੱਛਣ ਤੇ ਨਵੇਂ ਭਈਏ ਨੇ ਦੱਸਿਆ :

'ਬੁਖ਼ਾਰ ਰਹੀਨ, ਮੱਲਰੀਆ ਹੋਈ ਗਈਨ...'

ਹਫ਼ਤੇ ਕੁ ਪਿੱਛੋਂ ਦਾਤਾਦੀਨ, ਕੁਬ ਜਿਹਾ ਕੱਢੀ, ਤੁਰਿਆ ਜਾਂਦਾ ਟੱਕਰਿਆ। ਜੈ ਰਾਮ ਜੀ ਕੀ ਤੋਂ ਬਾਦ ਮੈਂ ਉਹਦਾ ਹਾਲ ਚਾਲ ਪੁੱਛਿਆ ਤਾਂ ਉਹ ਬਹੁਤ ਹੌਲੀ ਹੌਲੀ ਬੋਲਿਆ :

'ਸਮਝੋ ਕੀ ਬਾਬੂ ਜੀ ਮਰ ਕਰ ਬਚੇ ਰਹੀਨ...ਦੂਸਰਾ ਜਰਮ ਪਾਇਤ ਰਹੀਨ...' ਬਗਿਰ ਸੰਗੀ ਸਾਥੀ ਕੋਈ ਜਿੰਦਗੀ ਹੋਇਤ ? ਅਪਨ ਤੁ ਜੂਨ ਕਾਟਨੇ ਆਇਤ ਰਹੇ...' ਲੱਗਦਾ ਸੀ ਜਿਵੇਂ ਕਈ ਪੱਤਝੜਾਂ ਦੀ ਕੱਠੀ ਡਾਰ ਉਹਦੇ ਚੇਹਰੇ ਤੇ ਆ ਕੇ

ਬਹਿ ਗਈ ਹੋਵੇ ਜਾਂ ਅੰਨ੍ਹੇ ਚਮਗਾਦੜ ਇਕ ਦੂਜੇ ਨਾਲ ਟਕਰਾ ਕੇ ਉਹਦਿਆਂ ਨਕਸ਼ਾਂ ਤੇ ਡਿੱਗ ਪਏ ਹੋਣ। ਬੋਲਦਿਆਂ ਉਹਦੀਆਂ ਅੱਖਾਂ ਦੀਆਂ ਕੋਰਾਂ 'ਚ ਪਾਣੀ ਸਿੰਮ ਆਇਆ ਸੀ। ਗੱਲਾਂ ਕਰਦੇ ਦਾ ਉਹਦਾ ਚੇਹਰਾ ਇਉਂ ਧੁਆਂਖਿਆ ਗਿਆ ਸੀ ਜਿਵੇਂ ਕਿਸੇ ਨੇ ਉਹਦੇ ਤੇ ਤੇਜ਼ਾਬ ਛਿੜਕ ਦਿੱਤਾ ਹੋਵੇ।

'ਆਹ ਕੋਠੜੀਆਂ ਖਾਲੀ ਈ ਪਈਆਂ ਨੇ...ਤੂੰ ਆਪਣੇ ਦੇਸ ਦੇ ਦੋ ਚਾਰ ਬੰਦਿਆਂ ਨੂੰ ਕਿਉਂ ਨੀ ਲੈ ਆਉਂਦਾ ? ਥੋਨੂੰ ਸਾਰਿਆਂ ਨੂੰ ਸੌਖ ਹੋਜੂ। ਦਿਲ ਵੀ ਲੱਗਿਆ ਰਹੂ, ਸੁੱਖ ਦੁੱਖ 'ਚ ਇਕ ਦੂਜੇ ਦੇ ਕੰਮ ਆਉਂ ਗੇ...ਆਪਣੇ ਬੰਦੇ ਦਾ ਤਾਂ ਉਂਈ ਬੜਾ ਹੌਸਲਾ ਹੁੰਦੈ।'

ਮੇਰੀ ਗੱਲ ਦਾਤਾਦੀਨ ਦੇ ਦਿਲ ਲੱਗ ਗਈ ਜਾਪਦੀ ਸੀ। ਤੇ ਪਲ ਦੀ ਪਲ ਉਹਦੇ ਚੇਹਰੇ ਤੇ ਬਸੰਤ ਅਰਗੀ ਕੋਈ ਲੀਕ ਖਿੱਚੀ ਗਈ।

'ਹਾਂ ਬਾਬੂ ਜੀ, ਅਬ ਕੀ ਐਸਾ ਈ ਕਰਤ। ਮੂੰਹ ਮਾ ਪਾਣੀ ਤੌਂ ਡਾਰ ਈ ਦੇਤ ਅਪਨ ਲੋਗਿਨ ਹੋਇਨ ਤੋਅ' ਤੇ ਉਹ ਸਿਰ ਹਿਲਾ ਤਲੀ ਤੇ ਰੱਖੇ ਤਮਾਖੂ ਨੂੰ ਮਲਦਾ ਗਾਹਾਂ ਤੁਰ ਗਿਆ ਸੀ। ਤੇ ਸੱਚਮੁੱਚ ਹੀ ਹਫ਼ਤੇ ਕੁ ਬਾਦ ਚਾਰ ਭਈਏ ਹੋਰ ਉਸ ਖੋਲੇ ਦੀਆਂ ਖਾਲੀ ਕੋਠੜੀਆਂ ਵਿਚ ਆ ਗਏ ਸਨ। ਇਕ ਦਿਨ ਸਵੇਰੇ ਈ ਮੈਂ ਵੇਖਿਆ ਕਿ ਪੰਜੇ ਜਣੇ ਆਪਣੇ ਆਪਣੇ ਇੱਟਾਂ ਦੇ ਚੁੱਲ੍ਹਿਆਂ ਤੇ ਮੰਨੀਆਂ ਸੇਕਣ ਵਿਚ ਰੁੱਝੇ ਹੋਏ ਸੀ। ਪੰਜ ਭਈਏ ਤੇ ਛੀ ਚੁਲ੍ਹੇ ਆਲੀ ਕਹਾਵਤ ਯਾਦ ਕਰਕੇ ਮੈਨੂੰ ਇਕ ਦਮ ਹਾਸਾ ਆ ਗਿਆ। ਹੁਣ ਇਉਂ ਲੱਗਦਾ ਸੀ ਜਿਵੇਂ ਬਾਰ੍ਹਾਂ ਵਰ੍ਹਿਆਂ ਬਾਦ ਖੋਲਾ ਇਕ ਵਾਰ ਫੇਰ ਮੁੜ ਜਵਾਨ ਹੋ ਗਿਆ ਹੋਵੇ। ਉਹਦੇ ਵਿਹੜੇ 'ਚ ਵੀ ਹੁਣ ਬਰਕਤਾਂ ਝੂਮਰ ਪਾਉਣ ਲੱਗ ਪਈਆਂ ਹੋਣ।

ਹੁਣ ਮੂੰਹ ਨ੍ਹੇਰੇ ਹੀ ਖੋਲਾ ਜਾਗ ਪੈਂਦਾ...ਤੇ ਜ਼ਿੰਦਗੀ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ...:

ਰੇ ਰਾਮ ਸੁਖ...ਸੁਨਤ ਹੋ...ਕਾ ਕਰੀ ਜਾਤ...ਅਰੇ ਅਰੇ ਦੇਖੋ ਬਜਰੰਗੀ ਕੈਅਸੇ ਚੂਤੜ ਉਠਾਈ ਕੇ ਪੜਤ ਰਹੀਨ...ਹੇ...ਹੋ...ਹਾ...ਹਾਂ...ਹੀਂ...ਹੀਂ...। ਤੇ ਖੁਸ਼ੀ ਦੀ ਲਹਿਰ ਕੋਠੜਿਉ ਕੋਠੜੀ ਘੁੰਮਦੀ ਰਹਿੰਦੀ। ਉਹ ਗੱਲਾਂ ਵੀ ਕਰੀ ਜਾਂਦੇ, ਟਿੱਚਰਾਂ ਵੀ ਘੜਦੇ ਰਹਿੰਦੇ...ਰੌਲਾ ਵੀ ਪਾਈ ਜਾਂਦੇ...ਤੇ ਆਪਣਾ ਕੰਮ ਵੀ ਨਿਬੇੜੀ ਜਾਂਦੇ। ਕੰਮ ਤਾਂ ਹੁਣ ਜਿਵੇਂ ਹੱਥ ਲਾਇਆਂ ਜਾਂ ਫੂਕ ਮਾਰਿਆਂ ਮੁੱਕਦਾ ਸੀ। ਖਾਉ ਪੀਉ ਤੋਂ ਵਿਹਲੇ ਹੋ ਉਹ ਆਪਣੇ ਕੰਮਾਂ ਧੰਦਿਆਂ ਤੇ ਤੁਰ ਜਾਂਦੇ। ਉਹਨਾਂ ਦੇ ਜਾਣ ਤੋਂ ਬਾਦ ਖੋਲਾ ਫਿਰ ਇਕ ਵਾਰ ਉੱਜੜੇ ਖੂਹ ਵਾਂਗ ਬੇਆਬਾਦ ਹੋ ਜਾਂਦਾ...ਇਕ ਵਾਰ ਫਿਰ ਖੋਲੇ 'ਚ ਹਾੜ ਬੋਲਣ ਲੱਗ ਪੈਂਦਾ...ਇਕ ਵਾਰ ਫਿਰ ਖੋਲਾ ਭਾਂਅ ਭਾਂਅ ਕਰਨ ਲੱਗ ਪੈਂਦਾ। ਪਰ ਸ਼ਾਮੀਂ ਜਦੋਂ ਉਹ ਸਾਰੇ ਆਪਣੇ ਕੰਮਾਂ ਧੰਦਿਆਂ ਤੋਂ ਪਰਤ ਆਉਂਦੇ ਤਾਂ ਖੋਲਾ ਖ਼ਸਮ ਦੇ ਘਰ ਆਉਣ ਤੇ ਨਵੀਂ ਨਵੇਲੀ ਤੀਵੀਂ ਦੇ ਚੇਹਰੇ ਆਂਗੂ ਟਹਿਕ ਪੈਂਦਾ...ਚਹਿਕ ਉੱਠਦਾ...ਫਿਰ ਇੱਟਾਂ ਦੇ ਚੁੱਲ੍ਹੇ ਮਘ ਪੈਂਦੇ ਤੇ ਰਾਤ ਦੇ ਸਫ਼ਰ ਦੀਆਂ ਤਿਆਰੀਆਂ ਸ਼ੁਰੂ ਹੋ ਜਾਂਦੀਆਂ। ਟਿਕਵੀਂ ਟਿਕਵੀਂ ਗੱਲਬਾਤ, ਡਾਚੀਆਂ ਦੇ ਗਲ ਪਈਆਂ ਟੱਲੀਆਂ ਦੀ ਟੁਣਕਾਰ ਵਰਗਾ ਹਾਸਾ-ਠੱਠਾ ਵੀ ਚਲਦਾ ਰਹਿੰਦਾ। ਖਾਣ ਪੀਣ ਤੋਂ ਵਿਹਲੇ ਹੋ ਉਹ 'ਕੱਠੇ ਬਹਿ ਢੋਲਕੀ ਫੜ

ਲੈਂਦੇ ਤੇ ਅੱਧੀ ਅੱਧੀ ਰਾਤ ਤੱਕ ਨੱਚਦੇ ਟੱਪਦੇ, ਹੱਸਦੇ ਖੇਡਦੇ ਤੇ ਗਾਉਂਦੇ ਰਹਿੰਦੇ। ਰਾਤ ਦੀ ਝੋਲੀ ਆਲਾਊਦਲ, ਫਾਗਨ, ਮਲਾਰ, ਗਾਠੀ, ਕੱਜਰੀ ਦੇ ਗੀਤਾਂ ਨਾਲ ਨੱਕੋ ਨੱਕ ਭਰੀ ਜਾਂਦੀ। ਹਵਾ ਦੇ ਬੁੱਲੇ ਤੇ ਕਿਸੇ ਨਾ ਕਿਸੇ ਗੀਤ ਦਾ ਬੋਲ ਸਵਾਰ ਹੁੰਦਾ। ਆਲਾ ਊਦਲ ਦੀ ਬਹਾਦਰੀ ਦੇ ਗੀਤਾਂ ਤੋਂ ਉਹ ਯਾਰੀ, ਇਸ਼ਕ ਤੇ ਪ੍ਰੇਮ-ਮੁਹੱਬਤ ਦੀਆਂ ਸੁਰਾਂ ਦਾ ਲੜ ਫੜ ਲੈਂਦੇ...ਇਕ ਜਣਾ ਖਚਰਾ ਜਿਹਾ ਹਾਸਾ ਹੱਸ ਬੋਲ ਕੱਢਦਾ :

'ਚਾਹੈ ਕੁਛ ਹੋ ਜਾਈ, ਉਮਰਿ ਭਰਿ ਮੋਰੀ ਨਿਭਾ ਦੇਉ ਬਾਲਮਾ !'

ਤਾਂ ਦੂਜਾ ਭਈਆ ਇਹਨਾਂ ਬੋਲਾਂ ਨੂੰ ਹੀ ਅਗਾਂਹ ਤੋਰਦਾ ਹੋਇਆ ਗਲੇ 'ਚੋਂ ਉੱਚੀ ਸੁਰ ਕੱਢਦਾ ਹੋਇਆ ਕਹਿੰਦਾ :

'ਸਮਹਰਿ ਕੇ ਯਾਰੀ ਕਰੌ ਮੋਰੇ ਬਾਲਮਾ, ਯਾਰੀ ਕਰੌ ਮੋਰੇ ਬਾਲਮਾ।'

ਤੀਜਾ ਢੋਲਕ ਦੀ ਥਾਪ ਨਾਲ ਸੁਰ ਮਿਲਾਉਂਦਿਆਂ ਬੋਲ ਕੱਢਦਾ :

'ਨਜ਼ਰ ਸੌਂ ਠਰੇ ਟਰੌ ਨਈਂ ਮੋਰੇ ਬਾਲਮਾ...' ਤੇ ਫਿਰ ਆਖ਼ਰੀ ਬੋਲਾਂ ਨੂੰ ਸਾਰੇ ਇਕੋ ਲੈਅ ਤੇ, ਇਕੋ ਧੁੰਨ 'ਚ ਸਿਰ ਹਿਲਾ ਹਿਲਾ ਗਾਉਣ ਲੱਗ ਪੈਂਦੇ :

'ਯਾਰੀ ਬਾਲ ਪੁਨੇ ਕੀ ਖਟਕਤ ਹੈ ਦਿਨ ਰਾਤ...
ਲਗੀ ਕੋਂ ਕਾਨੌਂ ਬਿਸਾਰੈਂ ਮੋਰੇ ਬਾਲਮਾ...ਹੀਂ...ਹੀਂ...ਹੂ...ਹੂ...
ਹੋ...ਹੋ...ਲਗੀ ਕੋਂ...ਕਾਨੌਂ ਬਿਸਾਰੈਂ...ਮੋਰੇ ਬਾਲਮਾ...ਮੋਰੇ ਬਾਲਮਾ...'

ਗਾਉਂਦਿਆਂ ਤੇ ਸਿਰ ਹਿਲਾਉਂਦਿਆਂ ਉਹਨਾਂ ਦੀਆਂ ਸਰ੍ਹੋਂ ਦੇ ਤੇਲ 'ਚ ਭਿੱਜੀਆਂ ਬੋਦੀਆਂ ਪਤਲੇ ਧਾਗੇ ਨਾਲ ਨੱਚਦੀਆਂ ਪੁਤਲੀਆਂ ਵਾਂਗ ਭੁੜਕਣ ਲੱਗ ਪੈਂਦੀਆਂ। ਗੀਤ ਦੇ ਬੋਲਾਂ ਤੇ ਮਸਤ ਹੋ ਕੇ ਢੋਲਕ ਤੇ ਬੈਠਾ ਭਈਆ ਠਪਕ...ਠੱਪ ਠੱਪ...ਠਪਕ ਠੱਪ... ਠੱਪ ਦੀ ਉਹ ਤਾਲ ਬੰਨ੍ਹਦਾ ਕਿ ਸਾਰੇ ਝੂਮ ਝੂਮ ਜਾਂਦੇ। ਉਸ ਵੇਲੇ ਉਹ ਦੀਨ ਦੁਨੀਆਂ ਤੋਂ ਬੇਖ਼ਬਰ ਇਲਹਾਮ ਦੀ ਅਵਸਥਾ 'ਚ ਪੁੱਜੇ ਮਾਲੂਮ ਹੁੰਦੇ ਸਨ। ਕਈ ਵਾਰੀ ਮੇਰੀ ਪਤਨੀ ਨੇ ਅੱਕ ਕੇ ਆਖਣਾ :

'ਉਇ ਜੀ, ਤੁਸੀਂ ਇਹਨਾਂ ਨੂੰ ਕਹਿੰਦੇ ਕਿਉਂ ਨੀ ? ਕੀ ਖੱਪ ਜੀ ਪਾਉਂਦੇ ਰਹਿੰਦੇ ਨੇ। ਸੌਣਾ ਦੁੱਭਰ ਕਰਤਾ ਮਰ ਜਾਣਿਆਂ ਨੇ...' ਤਾਂ ਮੈਂ ਹੱਸ ਕੇ ਜਵਾਬ ਦਿੰਦਾ :

'ਬਚਾਰਿਆਂ ਦੀ ਕੇਹੜੀ ਨੱਥ ਆਲੀ ਬੈਠੀ ਐ, ਬਈ ਮੂੰਹ ਜੋੜ ਕੇ ਸੌਂ ਜਾਣ ਗੇ... ਤੈਥੋਂ ਇਹ ਬੀ ਨੀ ਜਰਿਆ ਜਾਂਦਾ...?'

'ਥੋਡੀਆਂ ਉਹੀ ਗੱਲਾਂ...ਅਖੇ ਊਂਠ ਬੁੜ੍ਹਾ ਹੋ ਗਿਆ ਮੂਤਣਾ ਨਾ ਆਇਆ...' ਤੇ ਪਤਨੀ ਬੁੜਬੁੜ ਕਰਦੀ ਪਾਸਾ ਲੈ ਕੇ ਸੌਣ ਦਾ ਯਤਨ ਕਰਦੀ।

ਤੇ ਫਿਰ ਇਕ ਦਿਨ ਉਹ ਸੱਚ ਮੁੱਚ ਨੱਥ ਆਲੀ ਲੈ ਆਏ। ਪੰਜਾਂ ਪਾਂਡਵਾਂ ਦੀ ਇਕ ਦਰੋਪਦੀ। ਸਵੇਰੇ ਸਵੇਰੇ ਆਪਣੇ ਘਰ ਮੂਹਰੋਂ ਦੀ ਲੰਘ ਰਹੇ ਦਾਤਾਦੀਨ ਨੂੰ ਮੈਂ ਟਿੱਚਰ ਦੇ ਲਹਿਜੇ 'ਚ ਪੁੱਛਿਆ :

'ਕਿਉਂ ਭਈਅਨ, ਮਹਿਰਾਰੂ ਲੇ ਆਏ ?'

ਤਾਂ ਉਹ ਖਚਰਾ ਜਿਹਾ ਮੂੰਹ ਬਣਾ ਕੇ ਆਖਣ ਲੱਗਾ :

'ਅਰੇ ਹਾਂਅ ਬਾਬੂ ਜੀ, ਸਾਲੀ ਕਾ ਮਰਦ ਗੁਜਰ ਗੀਆ ਥਾ, ਭੂਖੀ ਮਰੈ ਥੀ। ਹਮ

ਕਹੀਂ, ਅਰੀ ਚਮ-ਬੇਲੀ, ਤੌ ਹਮੀਂ ਸੰਤੁਸ਼ਟ ਕਰਿ ਦੀਨ ਹਮ ਤੋਹੇ ਰਖ ਲੀਨ...ਤੋ ਤੁਮ ਜਾਨੋ ਬਾਬੂ ਜੀ...ਔਰਤ ਜ਼ਾਤ...ਮਰਦ ਕੇ ਬਗਿਰ...ਇਕ ਕੌੜੀ ਮੋਲ ਨਹਿਨ ਹੋਈ...' ਤੇ ਇਹ ਕਹਿ ਦਾਤਾਦੀਨ ਤਮਾਖ਼ੂ ਖਾਧੇ ਕਾਲੇ ਮਰਿਆੜ ਦੰਦ ਕੱਢਦਾ ਅਗਾਂਹ ਤੁਰ ਗਿਆ।

ਚੰਮੇਲੀ ਦੇ ਆਉਣ ਤੇ ਨਾ ਹੁਣ ਖੋਲੇ 'ਚ ਸਿਖਰ ਦੁਪਹਿਰੇ ਹਾੜ ਬੋਲਦਾ ਸੀ ਤੇ ਨਾ ਹੀ ਰਾਤੀਂ ਭੂਤਣੇ ਨੱਚਦੇ ਸਨ। ਹੁਣ ਖੋਲਾ ਭੂਤ ਬਾੜਾ ਨਾ ਲੱਗ ਕੇ ਚੰਗੇ ਗੁਆਂਢੀਆਂ ਦੇ ਬਸੇਵੇ ਦੀ ਥਾਂ ਲੱਗਦੀ ਸੀ। ਚੁੱਲ੍ਹੇ ਪੰਜ ਦੀ ਥਾਂ ਛੀ ਹੋ ਗਏ ਸਨ। ਸ਼ਾਮੀ ਕੰਮ ਤੋਂ ਪਰਤਦਿਆਂ ਕਿਸੇ ਦੇ ਪਰਨੇ 'ਚ ਦੋ ਅਮਰੂਦ ਬੰਨ੍ਹ ਮੋਢੇ ਤੇ ਲਟਕਾਏ ਹੁੰਦੇ, ਕਿਸੇ ਕੋਲ ਪੁੜੀ 'ਚ ਭੋਰਾ ਗੁੜ ਹੁੰਦਾ, ਕੋਈ ਸਸਤੇ ਗਲੇ ਜਿਹੇ ਕੇਲਿਆਂ ਦੀ ਜੋੜੀ ਹੱਥ 'ਚ ਫੜੀ ਤੁਰਿਆ ਆਉਂਦਾ। ਇਉਂ ਲਗਦਾ ਸੀ ਜਿਵੇ ਸਾਰੇ ਰਾਤੋ ਰਾਤ ਕਬੀਲਦਾਰ ਬਣ ਗਏ ਹੋਣ... ਭਾਰੇ ਕਬੀਲਦਾਰ। ਹੁਣ ਸਾਰਿਆਂ ਨੂੰ ਖੋਲੇ ਨਾਲ ਅਪਣੱਤ ਹੋ ਗਈ ਲਗਦੀ ਸੀ... ਆਪਣੇ ਹੀ ਘਰ ਅਰਗੀ ਅਪਣੱਤ...। ਖਾਉ ਪੀਉ ਤੋਂ ਬਾਦ ਹੁਣ ਆਲਹਾ-ਊਦਲ, ਕਜਰੀ ਜਾਂ ਢੋਲਕੀ ਤੇ ਗਾਏ ਜਾਣ ਵਾਲੇ ਇਸ਼ਕ ਜਾਂ ਯਾਰੀ ਆਲੇ ਗੀਤ ਬੰਦ ਹੋ ਗਏ ਸਨ। ਅਸੀਂ ਦੋਵੇਂ ਹੈਰਾਨ ਸਾਂ ਕਿ ਚੰਮੇਲੀ ਦੇ ਆਉਣ ਨਾਲ ਇਹਨਾਂ ਨੂੰ ਇਕ ਦਮ ਕੀ ਸੱਪ ਸੁੰਘ ਗਿਆ...ਨਾ ਹੱਸਣਾ, ਨਾ ਨੱਚਣਾ...ਨਾ ਢੋਲਕੀ, ਨਾ ਗੀਤ...ਢੋਲਕੀ ਇਕ ਪਾਸੇ ਲਾਵਾਰਿਸ ਲਾਸ਼ ਆਂਗੂ ਪਈ ਰਹਿੰਦੀ...

ਹੁਣ ਟਿਕੀ ਰਾਤ ਵੇਲੇ ਘੁਸਰ ਫੁਸਰ ਜਿਹੀ ਸ਼ੁਰੂ ਹੋ ਜਾਂਦੀ। ਸਾਰੇ ਭਈਏ ਇਉਂ ਸਾਹ ਰੋਕ ਰੋਕ ਬੋਲਦੇ ਜਿਵੇਂ ਚੋਰ ਕੋਈ ਸੰਨ੍ਹ ਲਾਉਣ ਲੱਗੇ ਕਰਦੈ ਐ। ਉਹਨਾਂ ਦੇ ਸੰਘ 'ਚੋਂ ਸਾਹ ਵੀ ਤੇਜ਼ੀ ਨਾਲ ਨਾ ਨਿਕਲਦਾ। ਵਿਚ ਵਿਚ ਕਿਸੇ ਕਿਸੇ ਦੀ ਤਿੱਖੀ ਆਵਾਜ਼ ਕੰਨੀਂ ਪੈਂਦੀ :

'ਹੋ ਬਜਰੰਗੀ...ਅ..., ਪਾਣੀ ਕਾ ਗੇਲਾਸ ਲੇ ਆਣਾ ਰੇ...ਅ...' ਤੇ ਨਾਲ ਹੀ ਇਕ ਤਿੱਖੀ ਹੂੰਗਰ ਜਿਹੀ ਸੁਣਾਈ ਦਿੰਦੀ।

'ਅਰੇ ਰਾਮ ਆਸਰਾ ਰੇ...ਅੱਮਰੂਦ ਕਹਾਂ ਰੱਖ ਛੋੜਾ ਰੇ...ਪਾਨ ਪਕੜਾਵਤ ਰਹੀਨ ਹੋ...'

ਕਈ ਵਾਰ ਪਹਾੜ ਜਿੱਡੀ ਸਿਆਲੇ ਦੀ ਸਾਰੀ ਰਾਤ ਹੀ ਉਹ ਇਵੇਂ ਲੰਘਾ ਦਿੰਦੇ ਤੇ ਦਿਨ ਚੜ੍ਹੇ ਬਿਮਾਰ ਕੁੱਕੜ ਆਂਗੂ ਕਦੇ ਅੱਖਾਂ ਮੀਟ ਕੇ ਇੱਥੇ ਤੇ ਕਦੇ ਉੱਥੇ ਬਹਿ ਜਾਂਦੇ... ਡਿੱਗ ਡਿੱਗ ਪੈਂਦੇ...। ਢੋਲਕੀਆਂ ਦੀਆਂ ਸਾਰੀਆਂ ਥਾਪਾਂ ਜਿਵੇਂ ਉਹਨਾਂ ਨੂੰ ਭੁੱਲ ਗਈਆਂ ਹੋਣ। ਹੁਣ ਤਾਂ ਬਸ...ਇਕੋ ਇਕ ਚੰਮੇਲੀ ਸੀ ਜਾਂ ਉਹ ਸਨ।

ਇਕ ਰਾਤ ਮੈਂ ਅਤੇ ਮੇਰੀ ਪਤਨੀ ਆਪਣੀ ਛੱਤ ਤੇ ਸੁੱਤੇ ਹੋਏ ਸਾਂ ਕਿ ਖੋਲੇ 'ਚ ਪੈ ਰਹੇ ਰੌਲੇ ਨਾਲ ਸਾਡੀ ਨੀਂਦ ਉੱਖੜ ਗਈ। ਸਾਰੇ ਭਈਏ ਆਪੋ ਵਿਚੀਂ ਗੁੱਥਮ ਗੁੱਥਾ ਹੋ ਰਹੇ ਸਨ...ਹੱਥੋ ਪਾਈ ਹੋ ਰਹੇ ਸਨ...ਇਕ ਦੂਜੇ ਨੂੰ ਤੇ ਚੰਮੇਲੀ ਨੂੰ ਗਾਹਲਾਂ ਕੱਢੀ ਜਾ ਰਹੇ ਸਨ। ਕਮਜ਼ੋਰ ਖੋਲੇ ਦੀਆਂ ਕੰਧਾਂ ਤੋਂ ਕਦੀ ਕਿਤੋਂ ਤੇ ਕਦੀ ਕਿਤੋਂ ਖਲੇਪੜ ਲਹਿ ਡਿੱਗਦਾ। ਚੰਮੇਲੀ ਭੱਜਕੇ ਕੋਠੜੀ 'ਚ ਜਾ ਵੜਦੀ ਤੇ ਦਾਤਾਦੀਨ ਘੜੀ ਮੁੜੀ ਉਹਨੂੰ

ਬਾਹਰ ਧੂਹ ਲਿਆਉਂਦਾ !

'ਨਿਕਾਲੋ ਭਾਅਨ ਚੋਦ ਕੁਤਿਆ ਕੁ...ਰੱਬ ਐਸੇ ਦੇਵੇ ਹੈ ਮਾਨੋ ਭਾਂਬਰ ਲੇ ਕੇ ਆਇਤ ਰਹੀਨ...ਡੋਲੇ ਮਾ ਬੈਠ ਕਰ ਆਈਤ ਰਹੀ ਸੋਲ੍ਹਾਂ ਸਾਲ ਕੀ ਕੱਚੀ ਲੌਂਡੀਆ...ਸੱ-ਸਾਲੀ ਚੁੱਦਵਾ...।' ਬਦਲੇ 'ਚ ਚੰਮੇਲੀ ਵੀ ਗਾਲ੍ਹਾਂ ਤੇ ਗਾਲ੍ਹਾਂ ਕੱਢੀ ਜਾ ਰਹੀ ਸੀ...ਧੱਕੇ ਮੁੱਕੇ ਵੀ ਖਾਈ ਜਾ ਰਹੀ ਸੀ। ਦੂਜੇ ਭਈਏ ਦਾਤਾਦੀਨ ਨੂੰ ਫੜ ਫੜ ਕੋਠੜੀ 'ਚ ਲੈ ਜਾਂਦੇ ਤੇ ਉਹਦੀਆਂ ਬਾਹਾਂ ਫੜ੍ਹ ਫੜ੍ਹ, ਹੌਲੀ ਹੌਲੀ ਬੋਲ ਉਹਨੂੰ ਸਮਝਾਉਣ ਦਾ ਯਤਨ ਕਰਦੇ। ਦਾਤਾਦੀਨ ਹਿਰਖ਼ ਕੇ ਉਹਨਾਂ ਨੂੰ ਵੀ ਧੱਕ ਧੱਕ ਪਿਛਾਂਹ ਕਰ ਰਿਹਾ ਸੀ...ਘੜੀ ਮੁੜੀ ਆਪਣੀਆਂ ਬਾਹਾਂ ਛੁੜਾ ਚੰਮੇਲੀ ਵੱਲ ਦੌੜਣ ਦਾ ਯਤਨ ਕਰ ਰਿਹਾ ਸੀ ਤੇ ਉਹ ਬਾਕੀ ਭਈਆਂ ਨੂੰ ਵੀ ਗਾਹਲਾਂ ਕੱਢ ਰਿਹਾ ਸੀ, ਤਾਹਨੇ-ਮਿਹਣੇ ਦੇ ਰਿਹਾ ਸੀ :

'ਸੂਅਰੋ...ਭਾਅਨ ਚੋਦੋ, ਜ਼ਨਾਨੀ ਜ਼ਾਤ ਕੇ ਲੀਏ ਭਾਈ ਕੋ ਕੋਸ ਰਹੇਨ, ਦੋ ਸੂ ਰੁਪੇ ਮੇਂ ਨਈਂ ਲੇ ਆਈਨ...ਭਾਈ ਭਾਈ ਹੋਇਨ ਸੱ-ਸਾਲੋ...' ਜੇ ਉਹ ਫਿਰ ਵੀ ਚੰਮੇਲੀ ਦਾ ਪੱਖ ਪੂਰਦੇ ਤਾਂ ਉਹ ਖਿੱਝ ਕੇ ਆਖਦਾ :

'ਚਾਟੋ ਉਸਕੀ ਲਾਦ...ਪੀਉ ਉਸਕਾ ਮੂਤ...ਮਾਂ ਆਪਨੀ ਕਾ...ਸੱ...ਸਾਲੇ ਕੁੱਤੇ...!'

ਭਈਏ ਪਹਿਲਾਂ ਤਾਂ ਗਾਹਲਾਂ ਖਾਂਦੇ ਰਹੇ ਤੇ ਉਹਨੂੰ ਸਮਝਾਉਂਦੇ ਰਹੇ ਪਰ ਜਦ ਉਹ ਕਾਬੂ 'ਚ ਨਾ ਹੀ ਆਉਂਦਾ ਦਿਸਿਆ ਤਾਂ ਉਹ ਵੀ ਗਰਮ ਹੋ ਗਏ। ਲੱਗੇ ਉਹਨੂੰ ਢਾਹਕੇ ਮਧੋਲਣ...ਉਹਨਾਂ ਦਾ ਤਾਅ ਦੇਖ ਕੇ ਦਾਤਾਦੀਨ ਠੰਡਾ ਹੋਣਾ ਸ਼ੁਰੂ ਹੋ ਗਿਆ ਤੇ ਆਖੀਰ ਇਕ ਲੰਮੀ ਜਿਹੀ ਤੇਜ਼ ਗਾਹਲ ਕੱਢ ਉਹ ਆਪਣੀ ਕੋਠੜੀ 'ਚ ਜਾ ਵੜਿਆ ਤੇ ਖਟਾਕ ਦੇਣੇ ਬੂਹਾ ਭੇੜ ਅੰਦਰੋਂ ਕੁੰਡੀ ਚਾੜ੍ਹ ਲਈ। ਹੁਣ ਖੌਲਾ ਚੁੱਪ ਹੋ ਗਿਆ ਸੀ। ਥੱਕਣ-ਟੁੱਟਣ ਤੋਂ ਬਾਦ ਆਈ ਗੂਹੜੀ ਨੀਂਦ ਵਰਗਾ। ਸਾਰੇ ਪਾਸੇ ਚੁੱਪ ਚਰਾਂਅ ਹੋ ਗਈ ਸੀ। ਰਾਤ ਪਹਿਲਾਂ ਵਾਂਗ ਹੀ ਟਿਕ ਗਈ ਸੀ ਜਿਵੇਂ ਕੁੱਝ ਹੋਇਆ ਹੀ ਨਾ ਹੋਵੇ।

ਸਵੇਰੇ ਸਾਰੇ ਭਈਏ ਆਪਣੀਆਂ ਆਪਣੀਆਂ ਮੰਜੀਆਂ ਲਾਹ, ਗੰਦੇ ਜਿਹੇ ਪਰਨੇ ਮੋਢਿਆਂ ਤੇ ਸੁੱਟ ਬੁੜਬੁੜ ਕਰਦੇ ਆਪਣੇ ਕੰਮੀਂ ਧੰਦੀਂ ਚਲੇ ਗਏ। ਦਾਤਾਦੀਨ ਵੀ ਅੱਖਾਂ ਕੈਰੀਆਂ ਕਰੀਂ, ਤਮਾਖ਼ੂ ਚੱਬਦਾ ਘਰੋਂ ਨਿਕਲ ਗਿਆ ਸੀ। ਚੰਮੇਲੀ ਬੂਹੇ 'ਚ ਖੜੀ ਉਹਨਾਂ ਸਾਰਿਆਂ ਨੂੰ ਜਾਂਦੇ ਹੋਏ ਦੇਖ ਰਹੀ ਸੀ। ਉਸਦੀਆਂ ਅੱਖਾਂ 'ਚ ਉਦਾਸੀ ਦਾ ਨ੍ਹੇਰਾ ਅਤੇ ਰਾਤੀਂ ਹੋਈ ਬੇਇੱਜ਼ਤੀ ਦੀ ਲਾਟ ਦੋਵੇਂ ਗੱਡਮੱਡ ਹੋਏ ਪਏ ਸਨ। ਪਲ ਦੀ ਪਲ ਮੱਘਦੀ ਭੱਠੀ 'ਚ ਲਾਲ ਕੀਤੇ ਲੋਹੇ ਵਾਂਗ ਉਹਦਾ ਚੇਹਰਾ ਦਗ ਉੱਠਦਾ ਪਰ ਫਿਰ ਉਦੋਂ ਹੀ ਉਦਾਸੀ ਅਤੇ ਬੇਬਸੀ ਦਾ ਨ੍ਹੇਰਾ ਉੱਠੀ ਅੱਗ ਦੀ ਲਾਟ ਨੂੰ ਨਿਗਲ ਜਾਂਦਾ ਤੇ ਕਾਲੇ ਸਿਆਹ ਪਰਛਾਵੇਂ ਉਹਦੇ ਚੇਹਰੇ ਤੇ ਫੈਲ ਫੈਲ ਜਾਂਦੇ। ਉਹ ਅਜੇ ਵੀ ਖੋਲੇ ਦੇ ਉਖੜੇ ਬੂਹੇ 'ਚ ਖੜੀ ਸੀ ਇੰਨੇ ਨੂੰ ਮੇਰੀ ਪਤਨੀ ਵੀ ਸਾਡੇ ਬੂਹੇ 'ਚ ਆ ਖੜ੍ਹੀ :

'ਚੰਮੇਲੀ, ਰਾਤ ਨੂੰ ਕਿਆ ਹੋ ਗਿਆ ਤਾ ?' ਚੰਮੇਲੀ ਤਾਂ ਜਿਵੇਂ ਪਹਿਲਾਂ ਹੀ ਮਘਦੀ ਪਈ ਸੀ :

'ਕੁਛ ਬਾਤ ਨਹੀਂ ਹੋਏ ਰਹੀ...ਐਇਸੇ ਹੀ ਮਰਦ ਜ਼ਾਤ ਕੀ ਅਕੜ...!'

'ਨੀ ਧੰਨ ਤੂੰ ਐਂ ਜਿਹੜੀ ਪੰਜਾਂ ਨੂੰ ਝੱਲੀ ਜਾਨੀਂ ਐਂ...ਇੱਥੇ ਤਾਂ ਇਕ ਈ...!'

'ਬੀਬੀ ਜੀ ਏਕ ਤੇ ਦੋ ਕਰਨੇ ਈ ਮੁਸ਼ਿਕਲ ਹੋਈਂ...ਫਿਰ ਬੇਸ਼ਕ ਕਿਤਨੇ ਹੀਂ...!'

'ਨਾ ਪਰ ਗੱਲ ਕਿਆ ਹੁਈ...?' ਮੇਰੀ ਪਤਨੀ ਨੇ ਫਿਰ ਪੁੱਛਿਆ :

'ਐਇਸੇ ਈ ਆਪਨੀ ਮਾਂ ਕੇ ਖ਼ਸਮ ਐਸੇ ਤੋ ਤਲਬ ਲਗਨੇ ਪਰ ਗੰਦ ਚਾਟਨੇ ਤੱਕ ਜਾਂਵੇਂ ਔਰਤ ਕੀ...ਊਪਰ ਤੇ ਉਸਕੋ ਕੁਤਿਆ, ਪੈਰ ਕੀ ਜੂਤੀ ਬਤਾ ਮੈਂ...ਸੱ...ਸਾਲੇ ਹਰਾਮੀ, ਕੁੱਤੇ ਕੇ ਜਨੇ !'

ਚੰਮੇਲੀ ਦੇ ਚੇਹਰੇ ਤੋਂ ਉਦਾਸੀ ਦਾ ਧੂੰਆਂ ਗਾਇਬ ਸੀ ਤੇ ਉਸਦੀਆਂ ਅੱਖਾਂ ਲੁਹਾਰ ਦੀ ਭੱਠੀ ਵਾਂਗ ਦਗ ਰਹੀਆਂ ਸਨ ! o

[9, ਕਿਸ਼ਨਪੁਰਾ, ਮੋਗਾ]

ਸੰਤੋਸ਼ ਸਾਹਨੀ

## ਦੋ ਲਘੂ ਕਵਿਤਾਵਾਂ

### 1. ਅਸਫ਼ਲਤਾ

ਨੇੜੇ ਆਕੇ ਵੀ ਬਰਫ਼ਾਂ ਸੋਹਣੀਆਂ ਦੇ
ਅਸੀਂ ਚੁੱਪ ਰਹੇ ਗੱਲਾਂ ਗੌਲੀਆਂ ਨਹੀਂ ।
ਰਹੀਆਂ ਮਨ ਦੇ ਵਿਚ ਸਾਡੇ ਮਨ ਦੀਆਂ
ਕੋਈ ਦਿਲ ਦੀਆਂ ਅਸਾਂ ਫਰੋਲੀਆਂ ਨਹੀਂ ।
ਕੁਝ ਹੋਏ ਹਾਸੇ, ਹੋਈਆਂ ਕੁਝ ਖੇਡਾਂ
ਲੋੜਾਂ ਡੂੰਘੀਆਂ ਅਸਾਂ ਟਟੋਲੀਆਂ ਨਹੀਂ ।
ਜਿੰਦ ਲੰਘ ਜਾਣੀ, ਖੇਡ ਮੁੱਕ ਜਾਣੀ,
ਰਹਿ ਜਾਣੀਆਂ ਯਾਦਾਂ ਕੁਝ ਥੋੜੀਆਂ ਨੀ । oo

### 2. ਤੇਰੀ ਚਿੱਠੀ

ਕੌੜੀ ਰੁੱਖੀ ਚਿੱਠੀ ਤੇਰੀ,
ਸ਼ੁਕਰ ਹੈ ਉਸ ਵੇਲੇ ਆਈ
ਜਿਸ ਵੇਲੇ ਮੈਂ ਚੁਪ ਰਹੀ ਸਾਂ
ਅੰਮ੍ਰਿਤ ਮਿੱਠਾ ਅੰਬ...
ਨਹੀਂ ਤਾਂ
ਉਠ ਨਾ ਜਾਂਦਾ
ਮੇਰਾ ਵਿਸ਼ਵਾਸ ਬਰਤ ਤੋਂ । oo

[ਇਕਰਾਮ, ਏ. ਬੀ. ਨਾਇਰ ਰੋਡ, ਜੁਹੂ, ਬੰਬਈ-54]

## ਮੁਖਤਿਆਰ ਸਿੰਘ
# ਤੀਜਾ ਪਹਿਰ ਹੋਣ ਤੱਕ

ਹਵਾ ਦਾ ਬੁੱਲਾ ਮਰ ਗਿਆ ਸੀ। ਨੇਤਰ ਅਤੇ ਇੰਦਰ ਬਲਦਾਂ ਨਾਲ ਗਾਹੀ ਕਣਕ ਦੀ ਧੜ ਉਤੇ, ਕੱਛ ਹੇਠ ਤੰਗਲੀਆਂ ਦੀ ਆੜ ਲਾ ਕੇ, ਇਕ ਲੱਤ ਭਾਰ ਖੜ੍ਹ ਗਏ। ਮਿੰਦਰੋ ਅਜੇ ਰੋਟੀ ਲੈ ਕੇ ਨਹੀਂ ਆਈ ਸੀ :

'ਰੋਟੀ ਕਿਤੇ ਔਂਦੀ ਦਿਖਦੀ ਨ੍ਹੀ।' ਨੇਤਰ ਨੇ ਪਿੰਡ ਵੱਲ ਦੂਰ ਤਕ ਨਿਗ੍ਹਾ ਮਾਰ ਕੇ ਕਿਹਾ।

'ਅਜੇ ਛਾਂ ਤਾਂ ਸਿਧੀ ਪੈਰਾਂ 'ਚ ਐ।'

ਇੰਦਰ ਨੇ ਹੇਠਾਂ ਨੂੰ ਦੇਖ ਕੇ ਆਪਣੀ ਛਾਂ ਦਾ ਅਨੁਮਾਨ ਲਾਇਆ।

'ਜਿੰਨਾ ਚਿਰ ਹਵਾ ਦਾ ਬੁਲ੍ਹਾ ਮਰਿਆ ਹੋਇਐ ਰੋਟੀ ਈ ਚੱਬ ਲੈਂਦੇ।'

ਨੇਤਰ ਵਿਆਹਿਆ ਹੋਇਆ ਸੀ। ਉਸ ਤੋਂ ਛੋਟਾ ਇੰਦਰ ਕੁਆਰਾ ਹੀ ਰਹਿ ਗਿਆ ਸੀ। ਕਬੀਲਦਾਰੀ ਭਾਰੀ, ਦੋ ਕੁੜੀਆਂ ਤਾਂ ਵਿਆਹੁਣ ਵਾਲੀਆਂ, ਇਕ ਅਜੇ ਛੋਟੀ, ਅਤੇ ਇਕੋ ਇਕ ਮੁੰਡਾ, ਅਠਵੀਂ ਵਿਚ ਪੜ੍ਹਦਾ ਸੀ। ਜੇਠ ਦਾ ਮਹੀਨਾ, ਧੁੱਪ ਕੜਾਕੇ ਵਾਲੀ, ਪਰ ਕਹਿੰਦੇ ਐ, ਜੱਟ ਦਾ ਹੱਡ ਤਾਂ ਜੇਠ ਹਾੜ ਦੇ ਮਹੀਨੇ ਹੀ ਪੰਘਰਦੈ।

'ਆਉਂਦੈ ਕੋਈ ਕੋਈ ਸਾਹ' ਨੇਤਰ ਨੂੰ ਥੋੜੀ ਥੋੜੀ ਹਵਾ ਲੱਗੀ।

'ਏਕਣੇ ਆਈ ਜਾਵੇ ਤਾਂ ਧੜ ਮਿੰਟਾਂ 'ਚ ਨਿਕਲ ਜਾਊ।' ਇੰਦਰ ਨੇ ਕੱਛ ਹੇਠਾਂ ਤੋਂ ਤੰਗਲੀ ਕੱਢ ਕੇ ਕਿਹਾ।

'ਆਹੋ ਰੋਟੀ ਤਾਂ ਮਗਰੋਂ ਖਾਧੀ ਜਾਊ।' ਉਹ ਆਪਣੇ ਹੀ ਧਿਆਨ 'ਚ ਤੂੜੀ ਅੱਡ ਅਤੇ ਸੈਂਡ ਅੱਡ ਕਰਦੇ ਗਏ। ਉਹਨਾਂ ਨੂੰ ਪਤਾ ਹੀ ਨ ਲੱਗਾ ਕਦੋਂ ਮਿੰਦਰੋ ਰੋਟੀ ਲੈ ਕੇ ਆ ਗਈ। ਮਿੰਦਰੋ ਨੇ ਰੋਟੀਆਂ ਧੜ ਤੋਂ ਕੋਈ ਪੰਜ ਕੁ ਕਦਮ ਦੂਰ ਰਖ ਲਈਆਂ ਅਤੇ ਬੈਠਦੀ ਹੋਈ ਬੋਲੀ,

'ਬਾਪੂ ਰੋਟੀ ਖਾ ਲੋ।'

'ਹਾਲੇ ਨੀ ਕੁੜੀਏ ਰੋਟੀ ਰੂਟੀ ਖਾਣੀ!'

ਨੇਤਰ ਨੇ ਬਿਨਾ ਉਸ ਵੱਲ ਦੇਖੇ ਹੀ ਕਿਹਾ।

'ਕਦ ਖਾਣੀ ਐ—ਬਾਪੂ ?'

'ਧੜ ਉਡਾ ਕੇ।'

'ਧੜ ਤਾਂ ਅਜੇ ਅੱਧੀ ਨ੍ਹੀ ਨਿਕਲੀ, ਰੋਟੀ ਠੰਢੀ ਹੋ ਜਾਣੀ ਐ...।'

'ਕੋਈ ਨ੍ਹੀ ਠੰਢੀ...ਤੂੰ ਉਰਲੀ ਕਿਕਰ ਹੇਠ ਜਾ ਬੈਠ ਛਾਵੇਂ।'

ਮਿੰਦਰੋ ਰੋਟੀ ਚੁਕ ਕੇ ਕਿਕਰ ਹੇਠ ਜਾ ਬੈਠੀ ਜੋ ਅੱਧਾ ਕੀਲਾ ਦੂਰ ਸੀ। ਕਿਕਰ ਦੀ ਸੂਲ ਚੁਕ ਕੇ ਕਦੇ ਦੰਦਾਂ ਹੇਠ ਚੱਬਣ ਲੱਗ ਜਾਂਦੀ। ਕਦੇ ਧਰਤੀ ਉਤੇ ਲਕੀਰਾਂ ਖਿਚਣ

ਲੱਗ ਪੈਂਦੀ। ਕਦੇ ਮੂੰਹ ਵਿਚ ਹੀ ਗੁਣਗੁਣਾਉਂਦੀ, 'ਉਹ ਘਰ ਟੋਲੀਂ ਬਾਬਲਾ ਜਿਥੇ ਢੋਹਣੀਆਂ ਨ ਪੈਣ ਨਿਤ ਰੋਟੀਆਂ।' ਉਸ ਨੇ ਫੇਰ ਜ਼ੋਰ ਨਾਲ ਆਵਾਜ਼ ਮਾਰੀ,

'ਬਾਪੂ ਆ ਜਾਓ ਹੁਣ...।'

ਪਰ ਉਹ ਆਪਣੇ ਕੰਮ ਵਿਚ ਹੀ ਲਟਾ ਪੀਂਘ ਹੋਏ ਹੋਏ ਸਨ। ਉਹਨਾਂ ਨੇ ਕੋਈ ਜੁਆਬ ਨ ਦਿੱਤਾ। ਫੇਰ ਥੋੜਾ ਚਿਰ ਪਿੱਛੋਂ ਹੀ ਤੂੜੀ ਦਾਣਿਆਂ ਨਾਲੋਂ ਅੱਡ ਨਹੀਂ ਸੀ ਹੋ ਰਹੀ। ਉਹਨਾਂ ਨੇ ਜ਼ੋਰ ਨਾਲ ਤੰਗਲੀਆਂ ਉਪਰ ਨੂੰ ਮਾਰ ਕੇ ਨਾਲ ਹੀ ਉਪਰ ਦੇਖਿਆ ਪਰ ਤੂੜੀ ਫਿਰ ਵੀ ਅੱਡ ਨ ਹੋਈ। ਇੰਦਰ ਧੜ ਤੋਂ ਹੇਠਾਂ ਉਤਰਦਾ ਹੋਇਆ ਕਹਿਣ ਲੱਗਾ,

'ਬੜੇ ਭਾਈ, ਹਵਾ ਤਾਂ ਮਰਗੀ ਆਪਾਂ ਰੋਟੀ ਖਾ ਲੀਏ।'

'ਏਹਨੀਂ ਦਿਨੀਂ ਬੁੱਲ੍ਹੇ ਈ ਆਉਂਦੇ ਹੁੰਦੇ ਐ। ਕਦੇ ਮਰਗੇ ਕਦੇ ਚਲ ਪੇ।' ਨੇਤਰ ਨੇ ਵੀ ਤੰਗਲੀ ਧੜ ਵਿਚ ਗੱਡ ਦਿੱਤੀ।

'ਚੱਲ, ਕੁੜੀ ਵੀ ਕੱਦੀ ਆਈ ਬੈਠੀ ਐ।'

ਮਿੰਦਰੋ ਨੇ ਆਉਂਦੇ ਦੇਖ ਕੇ ਪੋਣੇ ਦੀ ਗੱਠ ਪਹਿਲਾਂ ਹੀ ਖੋਲ੍ਹ ਲਈ। ਦੋਵੇਂ ਆਹਮੋ ਸਾਮ੍ਹਣੇ ਦੋ ਕੁ ਕਦਮ ਦੇ ਫ਼ਰਕ ਨਾਲ ਪੇਤਲੀ ਜਿਹੀ ਵੱਟ ਤੇ ਬੈਠ ਗਏ। ਮਿੰਦਰੋ ਨੇ ਦੋ ਕੌਲੀਆਂ 'ਚ ਮਾਂਹ ਦੀ ਦਾਲ ਪਾ ਕੇ ਚਾਰ ਚਾਰ ਕਣਕ ਦੀਆਂ ਰੋਟੀਆਂ ਉਹਨਾਂ ਦੇ ਹੱਥਾਂ ਵਿਚ ਫੜਾ ਦਿਤੀਆਂ। ਫਿਰ ਬੇਬੇ ਦੀ ਕਹੀ ਗੱਲ ਤੋਰੀ,

ਬਾਪੂ ਆਟਾ ਪਿਹਾ ਕੇ ਕਦ ਲਿਆਓਣੈਂ ? ਬੇਬੇ ਔਖੀ ਹੁੰਦੀ ਐ, ਸਾਤੋਂ ਨ੍ਹੀ ਰੋਜ਼ ਦਰ ਦਰ ਤੋਂ ਮੰਗ ਹੁੰਦਾ।'

'ਪਿਹਾ ਲਮਾਂਗੇ...ਇਕ ਅੱਧਾ ਡੰਗ ਹੋਰ ਕਿਸੇ ਤੋਂ 'ਧਾਰਾ ਲੈ ਲਿਓ...।' ਨੇਤਰ ਨੇ ਦਾਲ ਵਿਚ ਬੁਰਕੀ ਲਬੇੜਦੇ ਹੋਏ ਨੇ ਕਿਹਾ।

'ਨਾਲੇ ਬੇਬੇ ਨੇ ਕਿਐ, ਗੁਲਰਾ ਤੇ ਛਿਟੀਆਂ ਲੈ ਕੇ ਆਉਣ ਆਥਣ ਨੂੰ। ਘਰ ਬਾਲਣ ਦਾ ਡੱਕਾ ਨ੍ਹੀ।'

'ਲੈ ਆਵਾਂਗੇ ਭਾਈ...ਇੰਦਰਾ ਯਾਦ ਰੱਖੀਂ।'

'ਜੇ ਧੜ ਨਿਕਲਗੀ ਤਾਂ ਈ ਯਾਦ ਰਹੂ।' ਇੰਦਰ ਮੂੰਹ ਵਿਚ ਬੁਰਕੀ ਪਾਉਣ ਲ'ਗਿਆ ਬੋਲਿਆ।

ਨੇਤਰ ਦੀ ਨਿਗ੍ਹਾ ਸਾਹਮਣੇ ਨਾਲ ਵਾਲੇ ਖੇਤ 'ਚ ਚਲ ਰਹੇ ਥਰੈਸ਼ਰ ਵੱਲ ਗਈ। ਧੂੜ 'ਚ ਰਲੀ ਮਿਲੀ ਤੂੜੀ ਦੀ ਲੰਮੀ ਜਿਹੀ ਪੂਛ ਦਾ ਰੁਖ ਉਹਨਾਂ ਵੱਲ ਨੂੰ ਬਦਲ ਰਿਹਾ ਸੀ। ਉਸ ਤੋਂ ਅਗਲੇ ਖੇਤ 'ਚ ਧੜ ਉਤੇ ਤੰਗਲੀਆਂ ਹਵਾ ਵਿਚ ਨੂੰ ਉਲਰੀਆਂ ਦਿੱਸੀਆਂ।

'ਛੋਟੇ ਭਾਈ ਉਠੀਂ ਕੇਰਾਂ, ਹਵਾ ਦਾ ਸਾਹ ਆਉਂਦੈ ਕੋਈ ਕੋਈ।' ਉਸ ਨੇ ਕੌਲੀ ਉਤੇ ਰੋਟੀਆਂ ਰੱਖ ਕੇ ਇਕ ਦਮ ਉਠਦੇ ਹੋਏ ਨੇ ਕਿਹਾ।

ਇੰਦਰ ਵੀ ਕੌਲੀ ਉਤੇ ਹੀ ਰੋਟੀਆਂ ਰੱਖ ਕੇ ਧੜ ਉਤੇ ਜਾ ਚੜ੍ਹਿਆ। ਦੋਵੇਂ ਤੰਗਲੀਆਂ ਫੜ ਕੇ ਛੇਤੀ ਛੇਤੀ ਧੜ ਉਡਾਉਣ ਲੱਗ ਪਏ। ਹਵਾ ਥੋੜੀ ਤਿੱਖੀ ਹੋ ਗਈ ਸੀ।

ਮਿੰਦਰੋ ਨੇ ਹੀ ਲੰਮੀ ਬਾਂਹ ਕਰ ਕੇ ਰੋਟੀਆਂ ਅਤੇ ਕੌਲੀਆਂ ਚੁਕ ਕੇ ਨੇੜੇ ਕਰ ਲਈਆਂ। ਉਪਰ ਚੁੰਨੀ ਦਾ ਇਕ ਲੜ ਦੇ ਦਿੱਤਾ। ਇਕ ਹੱਥ ਵਿਚ ਦੂਜਾ ਹੱਥ ਫੜ ਕੇ ਗੋਡਿਆਂ ਨੂੰ

ਬਾਹਾਂ ਨਾਲ ਘੁਟ ਲਿਆ। ਫੇਰ ਆਲੇ ਦੁਆਲੇ ਖਾਲੀ ਹੋਏ ਖੇਤਾਂ ਵਿਚ ਦੂਰ ਦੂਰ ਤਕ ਦੇਖਦੀ ਰਹੀ। ਕਿਸੇ ਖੇਤ ਵਿਚ ਥਰੈਸ਼ਰ ਚਲ ਰਿਹਾ ਸੀ। ਕਿਸੇ 'ਚ ਤੂੜੀ ਦਾ ਵੱਡਾ ਸਾਰਾ ਢੇਰ ਹੀ ਦਿਸਦਾ। ਕਈ ਟਰੈਕਟਰਾਂ ਨਾਲ ਪਿੰਡ ਵੱਲ, ਕਣਕ ਜਾਂ ਤੂੜੀ ਢੋ ਰਹੇ ਸਨ। ਗਾਹੀ ਹੋਈ ਕਣਕ ਦੀ ਧੜ ਤਾਂ ਕਿਸੇ ਟਾਵੇਂ ਟਾਵੇਂ ਦੇ ਖੇਤ 'ਚ ਹੀ ਦਿਖਾਈ ਦਿੰਦੀ ਸੀ।

ਅੱਧੀ ਧੜ ਅਜੇ ਨਿਕਲੀ ਨਹੀਂ ਸੀ ਕਿ ਹਵਾ ਫੇਰ ਮਰ ਗਈ। ਉਹਨਾਂ ਨੇ ਤੰਗਲੀਆਂ ਧੜ ਵਿਚ ਗੱਡ ਦਿੱਤੀਆਂ ਅਤੇ ਤੰਗਲੀ ਦੇ ਉਤਲੇ ਸਿਰੇ ਉਤੇ ਠੋਡੀ ਰਖ ਕੇ ਖੜ੍ਹ ਗਏ। ਮਿੰਦਰੋ ਨੇ ਦੇਖ ਕੇ ਆਵਾਜ਼ ਮਾਰੀ,

'ਬਾਪੂ ਆ ਜੋ ਹਵਾ ਤਾਂ ਹੈਨੀ।'

ਉਹਨਾਂ ਨੇ ਮਿੰਦਰੋ ਵੱਲ ਦੇਖਿਆ। ਚੁਪ ਚਾਪ ਉਸੇ ਤਰ੍ਹਾਂ ਖੜੀਆਂ ਤੰਗਲੀਆਂ ਛੱਡ ਕੇ ਰੋਟੀ ਖਾਣ ਆ ਬੈਠੇ। ਮਿੰਦਰੋ ਨੇ ਉਹੀ ਰੋਟੀਆਂ ਫੇਰ ਫੜਾ ਦਿੱਤੀਆਂ। ਚੁਪ ਚਾਪ ਹੀ ਉਹਨਾਂ ਨੇ ਇਕ ਇਕ ਰੋਟੀ ਖਾ ਲਈ। ਕਿਕਰ ਉੱਤੇ ਬੀਂਡੇ ਦੀ ਟੀਂ ਟੀਂ ਟੀਂ...ਨਾਲ ਚੁਪ ਟੁਟ ਰਹੀ ਸੀ। ਮਿੰਦਰੋ ਚੁਪ ਦੇਖ ਕੇ ਕਹਿਣਾ ਤਾਂ ਨਹੀਂ ਸੀ ਚਾਹੁੰਦੀ ਪਰ ਪੜ੍ਹਾਕੂ ਵੀਰ ਹਰ ਰੋਜ਼ ਵਰਦੀ ਲੈਣ ਵਾਸਤੇ ਕਹਿੰਦਾ ਰਹਿੰਦਾ ਸੀ। ਉਸ ਨੇ ਝਕਦੀ ਝਕਦੀ ਨੇ ਕਹਿ ਹੀ ਦਿੱਤਾ,'

'ਬਾਪੂ ਵੀਰੇ ਨੇ ਕਿਐ, ਮਾਸਟਰਾਂ ਨੇ ਇਕ ਰੰਗ ਦੀ ਵਰਦੀ ਲੁਆਈ ਐ। ਖੰਨੇ ਤੋਂ ਕੱਪੜਾ ਲੈ ਆਇਓ।'

ਨੇਤਰ ਨੇ ਮਿੰਦਰੋ ਵੱਲ ਝਾਕ ਕੇ ਰੋਟੀ ਨਾਲੋਂ ਬੁਰਕੀ ਤੋੜ ਕੇ ਮੂੰਹ ਵਿਚ ਪਾ ਲਈ, ਪਰ ਬੋਲਿਆ ਕੁਝ ਨ। ਇੰਦਰ ਨੇ ਪਾਣੀ ਦਾ ਗਲਾਸ ਮੂੰਹ ਨੂੰ ਲਾ ਕੇ ਇਕੋ ਸਾਹ ਪੀ ਲਿਆ ਅਤੇ ਧਰਤੀ ਤੇ ਰੱਖ ਕੇ ਕਿਹਾ, 'ਲਿਆ ਭਾਈ ਪਾ ਦੇ ਪਾਣੀ।'

ਮਿੰਦਰੋ ਨੇ ਪਾਣੀ ਪਾ ਦਿੱਤਾ ਅਤੇ ਰਸਤੇ ਵੱਲ ਦੇਖਿਆ ਤਾਂ ਇਕ ਦਮ ਬੋਲ ਪਈ,

'ਬਾਪੂ ਬੋਦੀ ਆਲਾ ਵਰੋਲਾ।'

ਉਹਨਾਂ ਦੇ ਸਿਰ ਰਸਤੇ ਵੱਲ ਘੁੰਮੇ, ਫਿਰ ਉਠ ਕੇ ਨੱਠ ਲਏ। ਬੁਰਕੀਆਂ ਮੂੰਹ ਵਿਚ ਹੀ ਰਹਿ ਗਈਆਂ। ਰੋਟੀਆਂ ਵੀ ਛੇਤੀ ਵਿਚ ਕੌਲੀਆਂ ਉਤੇ ਨਾ ਟਿਕੀਆਂ। ਵਾਵਰੋਲਾ ਘੁੰਮਦਾ ਘੁੰਮਦਾ ਸਿਧਾ ਧੜ ਵੱਲ ਆ ਰਿਹਾ ਸੀ। ਉਹਨਾਂ ਛੇਤੀ ਛੇਤੀ ਪੁਰਾਣੇ ਦੋਲ੍ਹੇ, ਪੱਲੀਆਂ ਅਤੇ ਬੋਰੀਆਂ (ਜਿਹੜੇ ਇਕ ਇਕ ਦੋ ਦੋ ਸਨ) ਧੜ ਉਤੇ ਦੇ ਦਿੱਤੇ। ਫੇਰ ਖੂਹ ਦੇ ਔਲੂ 'ਚੋਂ ਪੀਪੀਆਂ ਵਿਚ ਪਾਣੀ ਲਿਆ ਕੇ ਧੜ ਤੇ ਛਿੜਕਿਆ। ਵਾਵਰੋਲਾ ਵੀ ਚੱਕਰ ਕਟਦਾ ਧੜ ਤੇ ਆ ਪਹੁੰਚਿਆ ਸੀ। ਉਹ ਮਿੱਟੀ ਘੱਟੇ ਵਿਚ ਹੀ ਲੁਕ ਗਏ ਸਨ। ਪਿੜ ਵਿਚ ਮਿੱਟੀ ਹੀ ਮਿੱਟੀ ਗੋਲ ਚੱਕਰ ਵਿਚ ਘੁੰਮਦੀ ਸੀ। ਜਿੰਨਾ ਚਿਰ, ਨੇਤਰ ਅਤੇ ਇੰਦਰ ਨ ਦਿੱਸੇ ਉਹ ਜ਼ੋਰ ਜ਼ੋਰ ਨਾਲ ਕਹਿ ਰਹੀ ਸੀ,

'ਕਾਰ ਕਾਰ ਬਾਬੇ ਨਾਨਕ ਦੀ,
ਕਾਰ ਕਾਰ ਬਾਬੇ ਨਾਨਕ ਦੀ।'

ਵਾਵਰੋਲਾ ਮਿੰਟਾਂ ਵਿਚ ਹੀ ਹੌਲੀ ਹੌਲੀ ਅੱਗੇ ਤੁਰ ਪਿਆ। ਤੂੜੀ ਸਾਰੇ ਖੇਤ ਵਿਚ

ਖਿਲਰ ਗਈ। ਕੁਝ ਵਾਵਰੋਲੇ ਵਿਚ ਹੀ ਅਸਮਾਨ ਨੂੰ ਚੜ੍ਹ ਗਈ ਸੀ।

'ਇੰਦਰਾ ਰੜਕਾ ਲੈ ਕੇ ਪਿੜ ਚੋਂ ਤੂੜੀ ਕੱਠੀ ਕਰ ਲੈ ਜੇੜ੍ਹੀ ਬਚੀ ਐ।'

ਨੇਤਰ ਨੇ ਤੰਗਲੀ ਨਾਲ ਤੂੜੀ ਇਕੱਠੀ ਕਰਦੇ ਨੇ ਕਿਹਾ।

'ਕਰ ਲੈਨਾਂ, ਤੂੰ ਧੜ ਤੇ ਚੜ੍ਹਕੇ ਦੇਖ, ਬੁੱਲਾ ਆਉਂਦੈ ਵਰੋਲੇ ਦੀ ਹਵਾ ਦਾ।' ਇੰਦਰ ਨੇ ਰੜਕਾ ਚੁਕ ਕੇ ਬੈਠਦੇ ਹੋਏ ਨੇ ਕਿਹਾ।

'ਧੜ ਦਾ ਤਾਂ ਵਰੋਲੇ ਨੇ ਕੱਖ ਨ੍ਹੀ ਛੱਡਿਆ।' ਨੇਤਰ ਨੇ ਧੜ ਤੇ ਚੜ੍ਹ ਕੇ ਕਿਹਾ।

'ਥਰੈਸ਼ਰ ਆਲਿਆਂ ਦੇ ਤਾਂ ਢੇਰ ਉਨੇ ਈ ਦਿਖਦੇ ਐ।' ਇੰਦਰ ਨੇ ਆਲੇ ਦੁਆਲੇ ਖੇਤਾਂ 'ਚ ਚਲ ਰਹੇ ਥਰੈਸ਼ਰਾਂ ਨਾਲ ਕੱਢੀ ਤੂੜੀ ਦੇ ਢੇਰਾਂ ਵੱਲ ਨਿਗ੍ਹਾ ਮਾਰੀ।

'ਐਡੇ ਬੜੇ ਢੇਰਾਂ 'ਚ ਨੀ ਕੁਸ ਮੁਕਦਾ।' ਨੇਤਰ ਨੂੰ ਵੀ ਢੇਰ ਉਡੇ ਉਡੇ ਹੀ ਦਿਸਦੇ ਸਨ।

'ਹੁਣ ਤਾਂ ਪਿੰਡ 'ਚ ਪੰਦਰਾਂ ਬੀਹ ਕੁ ਘਰ ਰਹਿਗੇ ਥਰੈਸ਼ਰਾਂ ਤੋਂ ਬਿਨਾ।'

'ਇਕ ਸਾਂਝਾ ਈ ਲੈ ਲੋ।'

'ਜਟਬੇੜ ਲੜ ਲੜ ਮਰਜੂ, ਉਹਨੇ ਕਹਿਣੈ, 'ਮੈਂ ਪੈਲਾਂ, ਉਹਨੇ ਕਹਿਣੈ ਮੈਂ ਪੈਲਾਂ ਕਢਣੀਐਂ।'

ਮਿੰਦਰੋ ਕਦੇ ਨੀਵੀਂ ਪਾ ਲੈਂਦੀ ਕਦੇ ਉਹਨਾਂ ਵੱਲ ਦੇਖ ਲੈਂਦੀ। ਕਦੇ ਉਡ ਗਈ ਧੜ ਦਾ ਅਨੁਮਾਨ ਲਾਉਂਦੀ ਹੋਈ ਦੂਰ ਤਕ ਆਲੇ ਦੁਆਲੇ ਨਿਗ੍ਹਾ ਘੁੰਮਾ ਲੈਂਦੀ। ਥਰੈ-ਸ਼ਰਾਂ ਦੀ ਘੂੰ ਘੂੰ ਦੀਆਂ ਆਵਾਜ਼ਾਂ ਵੀ ਸੁਣ ਰਹੀ ਸੀ।

'ਹਵਾ ਤਾਂ ਫੇਰ ਮਰਗੀ।' ਇੰਦਰ ਨੇ ਤੂੜੀ ਇਕੱਠੀ ਕਰਦੇ ਹੋਏ ਨੇ ਕਿਹਾ।

'ਕੋਈ ਕੋਈ ਮਰਿਆ ਹੋਇਆ ਸਾਹ ਈ ਰਹਿ ਗਿਐ।' ਨੇਤਰ ਵੀ ਧੜ ਤੋਂ ਉਤਰ ਆਇਆ।

'ਚਲ ਤੂੰ ਬਲਦਾਂ ਨੂੰ ਪਾਣੀ ਪਿਲਾ ਦੇ ਘੁੰਮਦੇ ਨੇ। ਮੈਂ ਤੂੜੀ ਲੈ ਕੇ ਆਉਨਾ।'

'ਝੋਟੀ ਤੇ ਗਾਂ ਨੂੰ ਥੱਬਾ ਕੁ ਬਰਸੀਮ ਵੀ ਥੱਢ ਲਿਆਈਂ।'

'ਚੰਗਾ।'

ਉਹ ਡੰਗਰਾਂ ਨੂੰ ਪਾਣੀ ਧਾਣੀ, ਕੱਖ-ਕੰਡਾ ਪਾ ਕੇ, ਰੋਟੀ ਖਾਣ ਆ ਬੈਠੇ।

'ਸੁੱਕ ਵੀ ਗਈਆਂ। ਮਿੰਦਰੋ ਨੇ ਰੋਟੀ ਫੜਾਉਂਦੀ ਹੋਈ ਨੇ ਕਿਹਾ।' ਲੈ...ਜੱਟਾਂ ਨੂੰ ਕੀ ਤੱਤੀਆਂ ਠੰਡੀਆਂ ਨਾਲ। ਕੁਰਸੀਆਂ ਆਲੇ ਈ ਸੱਜਰੀਆਂ ਖਾਂਦੇ ਐ। ਸਾਡੇ ਕਰਮਾਂ 'ਚ ਕਿਥੇ...।' ਨੇਤਰ ਨੇ ਰੋਟੀ ਫੜਦੇ ਹੋਏ ਨੇ ਕਿਹਾ।

'ਕਿਤੇ ਮੀਂਹ ਮੂਹ ਨ ਆ ਜਾਵੇ।' ਇੰਦਰ ਨੇ ਦੂਰ, ਧਰਤੀ ਅਤੇ ਅਸਮਾਨ ਚੋਂ ਇਕ ਛੋਟਾ ਜਿਹਾ, ਚਿੱਟੇ ਬੱਦਲ ਦਾ ਟੁਕੜਾ ਨਿਕਲਿਆ ਦੇਖਿਆ।

,ਮੌਸਮ ਬੀ ਸੌਰਾ ਜ਼ਮਾਨੇ ਨਾਲ ਈ ਬਦਲ ਗਿਐ, ਅੱਗੇ ਤਾਂ ਵਸਾਖ ਤੇ ਜੇਠ ਦੇ ਅੱਧ ਤਕ ਕਦੇ ਮੀਂਹ, ਨ੍ਹੇਰੀ ਨਹੀਂ ਤੀ ਆਉਂਦੀ ਹੁੰਦੀ।' ਨੇਤਰ ਨੇ ਬੁਰਕੀ ਨਿਗਲ ਕੇ ਕਿਹਾ।

'ਸਾਰੀ ਬਾਢੀ ਤੇ ਗਹਾਈ ਕੜਾਕੇ ਆਲੀ ਧੁੱਪ 'ਚ ਕਰਦੇ ਹੁੰਦੇ ਤੀ, ਫੇਰ ਕਿਤੇ ਚੜ੍ਹਦੇ ਹਾੜ ਜੱਗ ਜੁਗ ਕਰੇ ਤੋਂ ਮੀਂਹ ਪੈਂਦਾ।' ਇੰਦਰ ਨੇ ਕਿਕਰ ਉਤੇ ਬੱਈਆਂ ਦੇ

ਆਲ੍ਹਣੇ ਵਲ ਦੇਖਦਿਆਂ ਕਿਹਾ।

'ਪਿੰਡ ਆਲੀ ਸ਼ਾਮਲਾਟ 'ਚ ਕਮੀਣਾਂ ਨੇ ਲਾਵੀ ਦੀ ਕਣਕ ਦੀਆਂ ਭਰੀਆਂ, ਮੱਝਾਂ, ਕੱਟੀਆਂ, ਬੱਛੀਆਂ ਨਾਲ ਗਾਹ ਕੇ ਚੱਕ ਲਈ ਐ।' ਮਿੰਦਰੋ ਹਰ ਰੋਜ਼ ਹਰੀਜਨਾਂ ਨੂੰ ਕਣਕ ਦੀ ਗਹਾਈ ਕਰਦੇ, ਆਉਂਦੀ ਜਾਂਦੀ ਦੇਖਦੀ ਰਹਿੰਦੀ ਸੀ।

'ਓਹ ਤਾਂ ਸਣੇ ਨਿਆਣੇ ਨਿੱਕੇ ਸਾਰਾ ਟੱਬਰ ਲਾ ਲੈਂਦੇ ਐ।' ਨੇਤਰ ਬੋਲਿਆ।

'ਅਗਲੀਆਂ ਬਾਢੀਆਂ 'ਚ ਲਾਵੀ ਕੇਹੜੇ ਪਿਓ ਆਲੇ ਖੇਤ 'ਚੋਂ ਕਰਨਗੇ।... ਥਰੈਸ਼ਰ ਆਲਿਆਂ ਨੇ ਮੀਂਹ ਕਣੀ ਤੋਂ ਡਰਦੇ ਕਮਬੈਨਾਂ ਨਾਲ ਵਢਾ ਲੈਣੀ ਐ। ਐਤਕੀਂ ਤਾਂ ਅੱਧੀ ਪ੍ਰਚੱਧੀ ਈ ਵਢਾਈ ਤੀ।' ਇੰਦਰ ਨੇ ਦੂਰ ਸਫੈਦਿਆਂ ਵਾਲੀ ਪੱਹੀ ਵੱਲ ਦੇਖਿਆ।

ਅਸਮਾਨ ਲਾਲ ਜਿਹਾ ਹੋਣ ਲਗ ਪਿਆ। ਮਿੰਦਰੋ ਨੇ ਦੂਰ ਚੜ੍ਹੀ ਆ ਰਹੀ ਗਹਿਰ ਨੂੰ ਦੇਖ ਕੇ ਕਿਹਾ, 'ਬਾਪੂ ਨੇਰ੍ਹੀ ਔਂਦੀ ਲੱਗਦੀ ਐ।'

'ਹਾਂ ਲੱਗਦੀ ਤਾਂ ਐ।'

ਨੇਤਰ ਨੇ ਵੀ ਆਲੇ ਦੁਆਲੇ ਦੂਰ ਤਕ ਨਿਗ੍ਹਾ ਘੁਮਾਈ।

ਥੋੜ੍ਹੇ ਚਿਰ 'ਚ ਹੀ ਹਨੇਰੀ ਸਾਹਮਣੇ ਚੜ੍ਹੀ ਆ ਰਹੀ ਸੀ। ਦੋਵੇਂ ਭਰਾ ਉਠ ਕੇ ਧੜ ਨੂੰ ਸਾਂਭਣ ਲੱਗ ਪਏ। ਬਚਦੀਆਂ ਰੋਟੀਆਂ ਉਸੇ ਤਰ੍ਹਾਂ ਕੌਲੀਆਂ ਤੇ ਰੱਖ ਦਿੱਤੀਆਂ। ਫੇਰ ਦੇਖਦੇ ਦੇਖਦੇ ਹੀ ਹਨੇਰੀ ਆ ਗਈ।

ਮਿੰਦਰੋ ਵੀ ਭਾਂਡੇ ਇਕੱਠੇ ਕਰ ਕੇ ਧੜ ਤੇ ਆ ਗਈ। ਨੇਤਰ ਨੇ ਪੀਪੇ 'ਚ ਲਿਆਂਦਾ ਪਾਣੀ ਧੜ ਤੇ ਛਿੜਕਿਆ। ਇਕ ਦਮ ਹਨੇਰਾ ਹੋ ਗਿਆ। ਹੱਥ ਨਾਲ ਹੱਥ ਮਾਰਿਆਂ ਕੁਝ ਨਹੀਂ ਸੀ ਦਿਸਦਾ। ਹਵਾ ਦੇ ਫਰਾਟਿਆਂ ਨਾਲ ਧੜ ਉਡ ਕੇ ਮਿੱਟੀ ਘੱਟੇ ਵਿਚ ਰਲਦੀ ਜਾ ਰਹੀ ਸੀ। ਹਵਾ ਦੀ ਆਵਾਜ਼ ਸਉਂ...ਸੂੰ...ਛੀਂ ਛੀਂ ਟੀ. ਟੀ.। ਆਸੇ ਪਾਸੇ ਲਾਲ ਭੂਰੀ ਕਾਲੀ ਮਿੱਟੀ ਹੀ ਮਿੱਟੀ।

ਉਹ ਮਸਾਂ ਹੀ ਧੜ ਤੇ ਬੈਠੇ ਸਨ। ਹਵਾ ਚਕ ਚਕ ਮਾਰਦੀ ਸੀ। ਜੇ ਜ਼ਰਾ ਕੁ ਵੀ ਅੱਖ ਜਾਂ ਮੂੰਹ ਖੋਲਦੇ ਤਾਂ ਮਿੱਟੀ ਦੇ ਕਿਣਕੇ ਤੇ ਫੂਸ-ਪੱਲਾ ਆ ਕੇ ਵੱਜਦਾ। ਇਕ ਦੂਜੇ ਨੂੰ ਕੁਛ ਵੀ ਨਹੀਂ ਸੀ ਦਿਸਦਾ। ਮਿੰਦਰੋ ਦੇ ਕੰਡਿਆਂ ਵਾਲੀ ਝਾੜੀ ਆ ਬੱਜੀ। ਉਸ ਨੇ ਜ਼ੋਰ ਨਾਲ ਚੀਕ ਮਾਰੀ।

'ਬਾ...ਪੂ...ਊ...।'

ਹਵਾ ਐਨੀ ਗੂੰਜਣ ਲੱਗ ਪਈ ਸੀ, ਕਿਸੇ ਨੂੰ ਕੁਝ ਨ ਸੁਣਿਆ। ਤੇ ਫਿਰ ਝਾੜੀ ਆਪੇ ਹੀ ਹਵਾ ਨਾਲ ਮਿੰਦਰੋ ਦੇ ਕਪੜਿਆਂ 'ਚ ਮੋਰੀਆਂ ਕਰ ਕੇ ਅਤੇ ਸਰੀਰ ਤੇ ਝਰੀਟਾਂ ਮਾਰ ਕੇ ਉਡ ਗਈ।

ਹਨੇਰੀ ਕੁਝ ਘੱਟ ਹੋਈ। ਚਾਨਣ ਜਿਹਾ ਹੋਇਆ। ਮਿਦਰੋ ਨੇ ਅੱਖਾਂ ਮਲੀਆਂ ਤੇ ਝਾਕਣ ਦੀ ਕੋਸ਼ਿਸ਼ ਕੀਤੀ ਪਰ ਮਿੱਟੀ ਐਨੀ ਰੜਕਣ ਲੱਗ ਪਈ ਕਿ ਅੱਖਾਂ ਫਿਰ ਬੰਦ ਹੋ ਗਈਆਂ। ਉਸ ਨੇ ਅੱਖਾਂ ਮਲ ਮਲ ਪਾਣੀ ਕਢ ਲਿਆ। ਕਦੇ ਮੀਚਦੀ ਕਦੇ ਖੋਲ੍ਹਦੀ ਹੋਈ ਬੋਲੀ,

'ਖਾਲਣ ਨ ਭੁਲਣਾ...ਬਾਪੂ।'

'ਨੱਈ ਕੁੜੀਏ...ਜਾ ਤੂੰ, ਕਿਤੇ ਮੀਂਹ ਨ ਆ ਜਵੇ।'

ਨੇਤਰ ਨੇ ਵੀ ਅੱਖਾਂ ਮਲੀਆਂ ਤੇ ਮੂੰਹ 'ਚੋਂ ਮਿੱਟੀ ਥੁਕ ਕੇ ਕਿਹਾ।

ਫਿਰ ਮਿੰਦਰੋ ਨੇ ਨੱਕ 'ਚ ਪਈ ਮਿੱਟੀ ਨੱਕ ਸੁਣਕ ਕੇ ਕੱਢੀ। ਤੇ ਬੁੜ ਬੁੜ ਕਰਦੀ, ਅੱਖਾਂ ਖੋਲ੍ਹਦੀ ਮੀਚਦੀ, ਭਾਂਡੇ ਚੁਕ ਕੇ ਘਰ ਨੂੰ ਤੁਰ ਪਈ, 'ਧੜ ਦਾ ਤਾਂ ਕੱਖ ਨੀ ਰਿਆ, ਬਾਲਣ ਦਾ ਕੀ ਚੇਤਾ ਰਹਿਣੈ...ਘਰ ਬੇਬੇ ਆਖੂ 'ਰੋਜ਼ ਤੀਆ ਪਹਿਰ ਕਰ ਔਂਦੀ ਐਂ।'

ਹਨੇਰੀ ਹੌਲੀ ਹੌਲੀ ਘਟ ਰਹੀ ਸੀ। ਧੜ ਥੋੜੀ ਜਿਹੀ ਰਹਿ ਗਈ। ਉਹ ਅੱਖਾਂ 'ਚ ਪਈ ਮਿੱਟੀ, ਹਥੇਲੀਆਂ ਨਾਲ ਮਲ ਮਲ ਕਢਦੇ ਹੋਏ ਤੰਗਲੀਆਂ ਲੱਭ ਰਹੇ ਸਨ। ਉਹਨਾਂ ਦੇ ਕੰਨਾਂ 'ਚ ਥਰੈਸ਼ਰਾਂ ਦੀ ਆਵਾਜ਼, ਹਨੇਰੀ ਵਾਂਗ ਗੂੰਜ ਰਹੀ ਸੀ। oo

(ਕੰਡਕਟ ਬਰਾਂਚ, ਗੁਰੂ ਨਾਨਕ ਦੇਵ ਯੂਨੀਵਰਸਟੀ, ਅੰਮ੍ਰਿਤਸਰ)

### ਸੋਹਣ ਢੰਡ

## ਗਰਦ

ਬਣਕੇ ਜੰਦਰੇ ਬੁੱਲ੍ਹਾਂ 'ਤੇ ਆਣ ਬੈਠੀ ਹੈ
ਅੱਗ ਦੇ ਫਲੂਹੇ ਬਣਕੇ ਪੋਟਿਆਂ 'ਤੇ ਲੜ ਗਈ ਹੈ
ਤੇ ਪੈਰਾਂ 'ਚ ਜ਼ੰਜੀਰ ਬਣਕੇ ਛਣਕੀ ਹੈ
ਘੋਰ ਜਿੱਲ੍ਹਣ 'ਚ ਫਸੀ ਜ਼ਿਦਗੀ ਦਾ ਮੂੰਹ ਚਿੜਾਉਂਦੀ ਹੈ।

ਇਹ ਤੇ ਉਹ ਸੱਪਣੀ ਹੈ
ਜੋ ਤਾਰ ਤਾਰ ਗੁਦੜੀਆਂ 'ਚ ਸਰਕ ਆਈ ਹੈ
ਤੇ ਚਾਂਭਲੀ ਹੋਈ ਡੱਸ ਰਹੀ ਹੈ
ਬੱਚਿਆਂ ਦੇ ਮੂੰਹਾਂ 'ਚ ਘੁਲੀਆਂ ਮਾਂ ਦੀਆਂ ਦੁੱਧੀਆਂ ਨੂੰ
ਬੁੱਲ੍ਹਾਂ 'ਤੇ ਆ ਗਏ ਬੇਖ਼ੌਫ਼ ਸ਼ਬਦਾਂ ਨੂੰ।

ਇਸ ਦੀ ਲਪੇਟ ਵਿਚ ਕਦੀ ਵੀ ਨਹੀਂ ਆਉਣੀ
ਮਗਰਮੱਛਾਂ ਦੇ ਢਿੱਡਾਂ 'ਚ ਪਲੀ ਹੋਈ ਤਸਕਰੀ
ਜਾਂ ਮੱਕਾਰ ਪਰਚੀ 'ਤੇ ਉੱਸਰੀ ਸਲਤਨਤ
ਜੋ ਸੂਹੇ ਦਰਿਆ ਤੀਕ ਪਹੁੰਚਣ ਤਕ
ਸਾਡਾ ਮੂੰਹ ਚਿੜਾਉਂਦੀ ਰਹੇਗੀ।

ਉਹ ਕਾਨੂੰਨ ਵੀ ਇਸ ਦੀ ਲਪੇਟ ਵਿਚ ਨਹੀਂ ਆਉਣਾ
ਜੋ ਹੂੰਝ ਲਿਆਉਂਦਾ ਹੈ ਖੇਤਾਂ 'ਚੋਂ ਭਰੇ ਬੋਹਲਾਂ ਨੂੰ

ਜਾਂ ਕਿਰਚ ਮੁੱਛਾਂ 'ਚ ਫਸੀ ਹੀ ਹੀ ਸਦਕਾ
ਚਿਹਰਿਆਂ ਤੋਂ ਡੀਕ ਲੈਂਦਾ ਹੈ
ਪੂਰਾ ਵਰ੍ਹਾ ਵਹਾਏ ਮੁੜ੍ਹਕੇ ਦੀ ਮਾਸੂਮ ਕਲਿੱਤਣ ਨੂੰ ।

ਉਂਝ ਤਾਂ ਦੁੱਧ ਵਿਚ ਜ਼ਹਿਰ ਪਹਿਲਾਂ ਵੀ ਘੱਟ ਨਹੀਂ ਸੀ
ਪੌਣ ਪਹਿਲਾਂ ਹੀ ਬੇਵਸੀ ਦੇ ਬੱਜਰ ਵਾਂਗ ਭਾਰੀ ਸੀ
ਫੁੱਲਾਂ ਨੂੰ ਪਹਿਲਾਂ ਵੀ ਕਿਸ ਗੁਲਚੀਂ ਨੇ ਬਖ਼ਸ਼ਿਆ ਸੀ
ਆਜ਼ਾਦੀ ਮੁੱਢੋਂ ਹੀ ਅਸਾਂ ਗਿੱਲੇ ਛਿੱਤਰ ਵਾਂਗ ਪਾਈ ਸੀ ।

ਅੱਜ ਅਸਮਾਨ ਵੱਲ ਜੋ ਇਹ ਗਰਦ ਉੱਡੀ ਹੈ
ਕੂਲੇ ਵਰਸਣ ਤੇ ਬੜੀ ਹੀ ਸੌਖ ਨਾਲ ਵਿਛ ਸਕਦੀ ਹੈ
ਜਾਂ ਉਹ ਤਪਦੀ ਦੁਪਹਿਰ ਬਣਕੇ ਆਈ ਹੈ
ਜੋ ਪੱਤਿਆਂ ਤੋਂ ਤ੍ਰੇਲ ਨੂੰ ਸਹਿਜੇ ਹੀ ਲੂਹ ਸੁੱਟਦੀ ਹੈ
ਜਾਂ ਲੋਕਾਂ ਲਈ ਉਹ ਸਰਾਪ ਹੈ
ਜੋ ਧਰਮ ਦੀ ਤਲਵਾਰ ਵਾਂਗਰ
ਜਿਉਂਕ ਖਾਧੀਆਂ ਦੇਹਲੀਆਂ 'ਚ ਲਟਕ ਗਿਆ ਹੈ–
ਇਹ ਸਾਡੀ ਹੋਂਦ ਨਾਲ ਉਹ ਸ਼ਰਮਨਾਕ ਹਾਦਸਾ ਹੈ
ਜਿਸਦੀ ਸ਼ਿੱਦਤ ਮੇਰੇ ਇਹਨਾਂ ਸ਼ਬਦਾਂ ਦੀ ਥਾਂ
ਸਹਿਮ ਗਈ ਪੌਣ ਦਿਆਂ ਨੈਣਾਂ 'ਚ ਵਧੇਰੇ ਸਾਫ਼ ਦਿਸਦੀ ਹੈ ।

ਇਹ ਝੂਠ ਦਾ ਉਹ ਕ੍ਰਿਸ਼ਮਾ ਹੈ
ਜਿਸਦੀ ਓਟ 'ਚ ਦਿਨ ਦਿਹਾੜੇ ਡੀਕੀ ਸਾਡੀ ਰੱਤ ਨੂੰ
ਦਾਅਵਤਾਂ ਤੇ ਜਸ਼ਨਾਂ 'ਚ ਬਦਲਿਆ ਜਾਂਦਾ ਹੈ
ਇਹ ਪਾਖੰਡ ਦੀ ਉਹ ਦੀਵਾਰ ਹੈ ਦੋਸਤੋ
ਜਿਸਦੇ ਉਸ ਪਾਰ ਬਹੁਤ ਹੀ ਬੇਹੂਦਗੀ ਹੈ
ਬਹੁਤ ਹੀ ਬੇਹੂਦਗੀ ਹੈ ਦੋਸਤੋ ।

ਪਰ ਇਤਿਹਾਸ ਜੋ ਪਹਾੜੀ ਨਦੀ ਦਾ ਵਹਿਣ ਹੁੰਦਾ ਹੈ
ਇਸ ਦੌਰ ਤੇ ਆਕੇ ਰੁਕ ਨਹੀਂ ਸਕਦਾ
ਸਗੋਂ ਇਸਦੇ ਮੂੰਹ ਤੋਂ ਪਾੜ ਸੁੱਟੇਗਾ ਕਾਲਾ ਨਕਾਬ
ਤੇ ਬਿਨਾਂ ਮਾਤਮ ਕੀਤਿਆਂ ਲੰਘ ਜਾਏਗਾ ਅੱਗੇ
ਦੂਰ-ਬਹੁਤ ਦੂਰ
ਤੇ ਚੁੰਮ ਲਏਗਾ ਅੱਟਣਾਂ ਲੱਧੇ ਹੱਡਲ ਹੱਥਾਂ ਨੂੰ
ਵਿਛ ਜਾਏਗਾ ਫ਼ਸਲਾਂ ਦੇ ਪਾਕੀਜ਼ ਪੈਰਾਂ ਹੇਠ । ੦੦

[ਬੀ-1/918, ਰਾਮ ਨਗਰ, ਲਲਹੇੜੀ ਰੋਡ, ਖੰਨਾ, ਜ਼ਿਲਾ ਲੁਧਿਆਣਾ]

## ਗੁਰਮੇਲ ਸਿੱਧੂ

# ਮੈਂ ਜਾਣਿਆਂ

ਇਹ ਆਦਤ ਤੇਰੀ ਵੀ ਸੀ ਇਹ ਆਦਤ ਮੇਰੀ ਵੀ ਸੀ
ਜਣਿਆਂ ਲੋਕਾਂ ਦੇ ਨਾਂ ਰੱਖਣੇ ਤੇ ਨਾਵਾਂ ਤੋਂ ਕੁਨਾਂ
ਇਹ ਗੱਲ ਬਦਲਦੇ ਮੌਸਮ ਵਾਂਗ
ਬਹੁਤ ਤੰਗ ਕਰਦੀ ਸੀ ਉਨ੍ਹਾਂ ਲੋਕਾਂ ਨੂੰ
ਜਿਨ੍ਹਾਂ ਦੇ ਉੱਗਣ ਤੋਂ ਪਹਿਲਾਂ ਕੋਈ ਨ ਕੋਈ ਨਾਂ ਰਾਖਵਾਂ ਹੁੰਦੈ
ਜੋ ਆਪਣੇ ਹੀ ਕਿਸੇ ਬੰਦੇ ਦੇ ਹੱਥਾਂ 'ਚੋਂ ਡਿੱਗ ਕੇ ਟੁੱਟ ਜਾਂਦੇ ਹਨ
ਸ਼ਾਮ ਦੀਆਂ ਖ਼ਬਰਾਂ
ਸਾਡੇ ਪੇਤਲੇ ਮਨਾਂ 'ਚ ਧਸ ਜਾਂਦੀਆਂ ਹਨ
ਅਸੀਂ ਛੋਟੇ ਜਿਹੇ ਝਟਕੇ ਨੂੰ
ਝੱਟ ਇਨਕਲਾਬ ਦਾ 'ਲੇਬਲ' ਲਾ ਦਿੰਦੇ ਹਾਂ
ਭੁੱਲ ਜਾਂਦੇ ਹਾਂ ਤੀਹ ਸਾਲ ਪੁਰਾਣਾ ਗਾਇਆ ਰਾਗ
ਅਜੇ ਵੀ ਉਨ੍ਹਾਂ ਹੀ ਸੁਰਾਂ 'ਚ ਗਾਇਆ ਜਾ ਰਿਹੈ
ਵਰਜਿਤ ਸੁਰ ਨੂੰ ਅਸੀਂ ਛੋਹ ਵੀ ਨਹੀਂ ਸਕਦੇ
ਇੰਜ ਮੰਡੀ ਦੇ ਭਾਅ ਵਾਂਗੂ
ਇਹ 'ਇਨਕਲਾਬ' ਦਿਨ 'ਚ ਦਸ ਵਾਰੀਂ 'ਤਾਂਹ 'ਠਾਂਹ ਹੁੰਦੈ
ਤੇ ਹਰ ਸ਼ਹਿਰ 'ਚ ਇਹਦੇ ਵੱਖੋ ਵੱਖਰੇ ਅਰਥ ਹੁੰਦੇ ਹਨ
ਮਸਲਨ ਇਹ ਅਕਾਲੀ ਵੀ ਹੋ ਸਕਦਾ ਹੈ ਜਨਸੰਘੀ ਤੇ ਨਿਰੰਕਾਰੀ ਵੀ
ਤੇ ਹਿੰਦੁਸਤਾਨ ਮੁਲਕ ਹੋਣ ਦੀ ਥਾਂ ਸਿਰਲੇਖ ਹੀ ਨਿਬੜਦੈ ।
ਖ਼ੈਰ ਤੇਰੀ ਆਦਤ ਤੈਨੂੰ ਮੁਬਾਰਕ
ਮੈਂ ਆਪਣੀਆਂ ਕੁੱਝ ਆਦਤਾਂ ਨੂੰ ਬਦਲਣ 'ਚ ਯਕੀਨ ਰੱਖਦਾਂ
ਜਿਵੇਂ ਸ਼ਾਂਤ ਵਗਦੇ ਪਾਣੀ ਨੂੰ ਇਕ ਟਕ ਵੇਖ ਨਹੀਂ ਸਕਦਾ
ਤੇ ਨਾ ਹੀ ਕਾਗ਼ਜ਼ ਦੀਆਂ ਬੇੜੀਆਂ ਤੇ ਸਫਰ ਕਰਦਾਂ
ਮੈਂ ਤਾਂ ਜਦ ਵੀ ਸੁਰਾਹੀ ਤੇ ਬਣੇ ਗੋਲ ਕੁੰਡਲਾਂ ਨੂੰ ਸੱਪ ਬਣਦੇ ਤੱਕਿਆ
ਸੁਰਾਹੀ ਤੋੜ ਦਿਤੀ ਹੈ
ਤੇ ਡੁਲ੍ਹਦੇ ਪਾਣੀ ਦੀ ਭੋਰਾ ਵੀ ਪਰਵਾਹ ਨਹੀਂ ਕੀਤੀ
ਇੰਝ ਬੇ-ਪਰਵਾਹ ਹੋਣਾ
ਇਕ ਆਦਤ ਤੇਰੀ ਵੀ ਸੀ ਇਕ ਆਦਤ ਮੇਰੀ ਵੀ ਸੀ
ਜਣਿਆ ਲੋਕਾਂ ਦੇ ਨਾਂ ਰੱਖਣੇ ਤੇ ਨਾਵਾਂ ਤੋਂ ਕੁਨਾਂ
ਤੇ ਉਨ੍ਹਾਂ ਨੂੰ ਬਦਲਦੇ ਹੋਏ ਮੌਸਮ ਵਾਂਗ ਤੰਗ ਕਰਨਾ । ００

[ਗੁਰੂ ਨਾਨਕ ਕਾਲਜ, ਮੋਗਾ]

ਨਛੱਤਰ

# ਥਲ 'ਚ ਗੁਆਚੀ ਪੈੜ

ਅੱਜ ਕਰਮੋ ਨੂੰ ਨੀਂਦ ਨਹੀਂ ਸੀ ਆ ਰਹੀ। ਉਹਦਾ ਮਨ ਪਲੋਪਲ ਕਾਹਲਾ ਹੀ ਪੈਂਦਾ ਜਾ ਰਿਹਾ ਸੀ। ਬਾਹਰ ਤੇਜ਼ ਚਲਦੀ ਹਵਾ ਸਾਹੋ ਸਾਹ ਹੋਈ ਪਈ ਸੀ ਅਤੇ ਮੀਂਹ ਦੀ ਤੇਜ਼ ਵਾਛੜ ਉਨ੍ਹਾਂ ਦੀ ਕੁੱਲੀ ਦਾ ਖਿੜਕ ਲਗਭਗ ਪਿਛਲੇ ਡੇਢ ਘੰਟੇ ਤੋਂ ਲਗਾਤਾਰ ਭੰਨੀ ਹੀ ਜਾ ਰਹੀ ਸੀ। ਕਰਮੋ ਨੂੰ ਪਈ ਪਈ ਨੂੰ ਲਗਦਾ ਜਿਵੇਂ ਕੋਈ ਉਸਦੇ ਆਪਣੇ ਹੀ ਪਿੰਡੇ ਨੂੰ ਛੱਲੀਆਂ ਵਾਂਗ ਕੁੱਟ ਰਿਹਾ ਹੋਵੇ। ਉਹ ਵਾਰ ਵਾਰ ਆਪਣੇ ਸੁੱਕ ਰਹੇ ਬੁਲ੍ਹਾਂ ਉਤੇ ਜੀਭ ਫੇਰਦੀ ਪਰ ਉਹਦੇ ਅੰਦਰ ਤਾਂ ਜਿਵੇਂ ਕੋਈ ਭੱਠ ਹੀ ਤਪ ਰਿਹਾ ਸੀ ਜਿਸਦੇ ਸੇਕ ਨਾਲ ਉਹਦਾ ਸਾਰਾ ਪਿੰਡਾ ਸੜ ਕੇ ਸੁਆਹ ਹੀ ਹੋ ਜਾਣਾ ਹੋਵੇ। ਉਸ ਨੇ ਦੋ ਤਿੰਨ ਵਾਰ ਉਠ ਕੇ ਘੜੇ 'ਚੋਂ ਪਾਣੀ ਵੀ ਪੀਤਾ ਪਰ ਉਸ ਨੂੰ ਫੇਰ ਵੀ ਲਗਦਾ ਜਿਵੇਂ ਉਹਦੇ ਅੰਦਰ ਮੱਚ ਰਹੀ ਅੱਗ ਉਸ ਨੂੰ ਝੁਲਸ ਕੇ ਹੀ ਰੱਖ ਦਏਗੀ।

ਫੇਰ ਉਸਨੇ ਪਈ ਪਈ ਨੇ ਆਪਣੀ ਉਮਰ ਦੇ ਬੀਤ ਗਏ ਪੰਦਰਾਂ ਵਰ੍ਹਿਆਂ ਦੇ ਇਕ ਇਕ ਦਿਨ ਬਾਰੇ ਆਪਣੇ ਮਨ 'ਚ ਕਿਆਸਿਆ। ਉਸ ਵੇਲੇ ਉਸਨੂੰ ਆਪਣਾ ਪਿਆਰਾ ਜਿਹਾ ਬਾਪੂ ਅਮਰੂ ਹਰ ਰੋਜ਼ ਦੀ ਤਰ੍ਹਾਂ ਨਸ਼ੇ 'ਚ ਗੁੱਟ ਹੋਇਆ ਦਿਖਾਈ ਦਿੱਤਾ ਜੋ ਸਾਰਾ ਸਾਰਾ ਦਿਨ ਕੁੱਲੀ ਦੀ ਇਕ ਨੁਕਰੇ ਪਿਆ ਕੁਝ ਨਾ ਕੁਝ ਗੁਣਗਣਾਉਂਦਾ ਹੀ ਰਹਿੰਦਾ ਸੀ। ਸਿਆਲਾਂ ਦੇ ਦਿਨੀਂ ਕਿੱਡੀ ਕਿੱਡੀ ਗਈ ਰਾਤ ਤੱਕ ਵੀ ਉਨ੍ਹਾਂ ਦੀ ਕੁੱਲੀ ਅੱਗੇ ਅਮਰੂ ਦਾ ਮਿਰਜ਼ਾ ਸੁਣਨ ਲਈ ਗਭਰੀਟਾਂ ਦੀ ਢਾਣੀ ਜੁੜੀ ਰਹਿੰਦੀ। ਉਸ ਦੀਆਂ ਲੰਬੀਆਂ ਲੰਬੀਆਂ ਹੇਕਾਂ ਠਰਦੀ ਜਾ ਰਹੀ ਰਾਤ ਦੇ ਪਿੰਡੇ 'ਚ ਧਸਦੀਆਂ ਹੀ ਚਲੀਆਂ ਜਾਂਦੀਆਂ। ਉਨ੍ਹਾਂ ਦੇ ਘਰ ਤਿੰਨ ਚਾਰ ਮੱਝਾਂ ਬੰਨ੍ਹੀਆਂ ਹੋਈਆਂ ਸਨ ਜਿਨ੍ਹਾਂ ਆਸਰੇ ਉਨ੍ਹਾਂ ਦੇ ਦਿਨ ਵਾਹਵਾ ਹੀ ਚੰਗੀ ਤਰ੍ਹਾਂ ਬੀਤ ਰਹੇ ਸਨ। ਉਨ੍ਹਾਂ ਲਈ ਕੱਖ-ਪੱਠਾ ਵੀ ਕਰਮੋ ਦੀ ਮਾਂ ਕਿਰਪੀ ਹੀ ਬਾਹਰੋਂ ਲੈ ਕੇ ਆਇਆ ਕਰਦੀ ਸੀ। ਐਵੇਂ ਕੀ ਕਹਿਣਾ ਦਸਾਂ ਵੀਹਾਂ ਦਿਨਾਂ 'ਚ ਮਸਾਂ ਹੀ ਇਕ ਅੱਧ ਵਾਰ ਉਹ ਚਲਿਆ ਜਾਵੇ। ਹੋਰ ਤਾਂ ਹੋਰ ਆਥਣ ਸਵੇਰ ਦਾ ਦੁੱਧ ਪਾਉਣ ਵੀ ਅੱਡੇ 'ਚ ਕਿਰਪੀ ਹੀ ਜਾਇਆ ਕਰਦੀ ਸੀ। ਕਿਰਪੀ ਉਸਨੂੰ ਜੁਆਨ ਹੋ ਰਹੀ ਧੀ ਦੇ ਵਾਸਤੇ ਪਾ ਪਾ ਸਮਝਾਉਂਦੀ ਕਿ ਉਹ ਕੁਝ ਤਾਂ ਹੋਸ਼ ਕਰੇ ਪਰ ਉਹ ਨਸ਼ੇ 'ਚ ਗੁੱਟ ਹੋਇਆ ਕਦੇ ਕਦੇ ਕਿਰਪੀ ਦੇ ਵੀ ਧੌਲ-ਧੱਫਾ ਜੜ ਦਿਆ ਕਰਦਾ ਸੀ।

ਅਮਰੂ ਦੀ ਜ਼ੈਲੇ ਹੌਲਦਾਰ ਨਾਲ ਵੀ ਕਾਫੀ ਉਠਣੀ ਬੈਠਣੀ ਸੀ। ਜ਼ੈਲਾ ਕਦੇ ਕਦੇ ਅਮਰੂ ਨਾਲ ਵੀ ਦਾਰੂ ਦੇ ਦੋ ਘੁੱਟ ਪੀ ਲਿਆ ਕਰਦਾ ਸੀ। ਕਦੇ ਕਦੇ ਤਾਂ ਉਹ ਪੀ ਕੇ ਅਮਰੂ ਦੇ ਨਾਲ ਉਨ੍ਹਾਂ ਦੀਆਂ ਕੁੱਲੀਆਂ ਵਲ ਨੂੰ ਹੀ ਤੁਰ ਪੈਂਦਾ ਸੀ। ਉਸ ਵੇਲੇ ਐਧਰ ਉਧਰ ਉਦਾਸੀ 'ਚ ਡੁੱਬੀਆਂ ਖੜ੍ਹੀਆਂ ਪੱਚੀ ਤੀਹ ਕੁੱਲੀਆਂ ਅਤੇ ਆਪੋ ਆਪਣੇ ਕੰਮੀਂ ਧੰਦੀਂ ਰੁੱਝੇ ਹੋਏ ਉਨ੍ਹਾਂ ਕੁੱਲੀਆਂ 'ਚ ਰਹਿੰਦੇ ਬਾਜੀਗਰ ਜਦੋਂ ਜ਼ੈਲੇ ਹੌਲਦਾਰ ਨੂੰ ਅਮਰੂ ਨਾਲ

ਤੁਰਿਆ ਆਉਂਦਾ ਦੇਖਦੇ ਤਾਂ ਇਕ ਪਲ ਲਈ ਤਾਂ ਉਹ ਆਪੋ ਆਪਣੇ ਕੰਮ-ਧੰਦੇ ਛੱਡ ਕੇ ਉਨ੍ਹਾਂ ਵਲ ਹੀ ਦੇਖਣ ਲਗ ਪੈਂਦੇ। ਉਸ ਵੇਲੇ ਉਦਾਸੀ 'ਚ ਡੁੱਬੀਆਂ ਖੜੀਆ ਕੁੱਲੀਆਂ ਹੋਰ ਵੀ ਉਦਾਸ ਹੋ ਜਾਂਦੀਆਂ ਅਤੇ ਸਾਰੇ ਡੇਰੇ ਤੇ ਗੂਹੜੀ ਧੁੰਦ ਵਰਗੀ ਚੁੱਪ ਤਰਨ ਲਗ ਪੈਂਦੀ। ਫੇਰ ਕਿਸੇ ਕੁੱਤੇ ਦੇ ਭੌਂਕਣ ਜਾਂ ਕਿਸੇ ਗਾਂ ਮੱਝ ਦੇ ਰੰਭਣ ਦੀ ਆਵਾਜ਼ ਹੀ ਏਸ ਚੁੱਪ ਨੂੰ ਤੋੜਦੀ ਸੀ। ਚੁੱਪ ਦੇ ਟੁੱਟਦਿਆਂ ਮਹੌਲ ਫੇਰ ਪਹਿਲਾਂ ਵਾਂਗ ਹੀ ਹੋ ਜਾਂਦਾ ਜਿਵੇਂ ਇਨ੍ਹਾਂ ਪਲਾਂ 'ਚ ਕੁਝ ਹੋਇਆ ਹੀ ਨਾ ਹੋਵੇ। ਉਹ ਦੋਵੇਂ ਉਨ੍ਹਾਂ ਵਲ ਸਰਸਰੀ ਜਿਹੀ ਨਜ਼ਰ ਸੁਟ ਕੇ ਅੱਗੇ ਲੰਘ ਜਾਂਦੇ।

ਕੁੱਲੀ ਅੱਗੇ ਸੰਭਰੀ-ਸੰਵਾਰੀ ਥਾਵੇਂ ਡਹੇ ਪਏ ਮੰਜੇ ਤੇ ਬੈਠੇ ਉਹ ਕਾਫੀ ਗਈ ਰਾਤ ਤੱਕ ਵੀ ਪੀਂਦੇ ਹੀ ਰਹਿੰਦੇ। ਉਸ ਵੇਲੇ ਅਮਰੂ ਨੂੰ ਲਗਦਾ ਜਿਵੇਂ ਉਹਦਾ ਸਿਰ ਮਾਣ ਨਾਲ ਹੋਰ ਵੀ ਉੱਚਾ ਹੋ ਗਿਆ ਹੋਵੇ ਕਿਉਂਕਿ ਉਹਦੇ ਨਾਲ ਜ਼ੈਲੇ ਹੌਲਦਾਰ ਵਰਗਾ ਐਡਾ ਵੱਡਾ ਆਦਮੀ ਵੀ ਦਾਰੂ ਪੀਣੋ ਨਹੀਂ ਝਿਜਕਦਾ ਅਤੇ ਫੇਰ ਉਨ੍ਹਾਂ ਦੀ ਕੁੱਲੀ 'ਚ ਆ ਕੇ।

ਇਕ ਵਾਰ ਮੀਂਹਾਂ ਦੇ ਪਾਣੀਆਂ ਕਾਰਨ ਉਨ੍ਹਾਂ ਦੇ ਲਾਗ ਦੀ ਵਗਦੇ ਦਰਿਆ 'ਚ ਹੜ੍ਹ ਆ ਗਿਆ ਸੀ ਅਤੇ ਕੰਢੇ ਨਾਲ ਲਗਦੇ ਕਈ ਪਿੰਡ ਨਾਲ ਹੀ ਰੋੜ੍ਹ ਕੇ ਲੈ ਗਿਆ। ਉਨ੍ਹਾਂ ਦੀਆਂ ਕੁੱਲੀਆਂ ਵੀ ਏਸ ਮਾਰ ਤੋਂ ਨਾ ਬਚ ਸਕੀਆਂ। ਉਸ ਰਾਤ ਵੀ ਅਮਰੂ ਦਾਰੂ ਦਾ ਰੱਜਿਆ ਪਿਆ ਸੀ। ਕਿਰਪੀ ਨੇ ਉਸਨੂੰ ਬਥੇਰਾ ਹਿਲੂਣਿਆ ਪਰ ਉਹ ਆਪਣੀ ਪਹਿਲੀ ਆਦਤ ਅਨੁਸਾਰ ਹੀ ਲੰਮਾ ਪਿਆ ਰਿਹਾ। ਦਰਿਆ ਦੇ ਪਾਣੀ ਦੀ ਪਹਿਲੀ ਛੱਲ ਨਾਲ ਹੀ ਡੇਰੇ ਦੀਆਂ ਸਾਰੀਆਂ ਕੁੱਲੀਆਂ ਦੇ ਪੈਰ ਉਖੜ ਗਏ ਸਨ। ਦਰਿਆ ਦਾ ਪਾਣੀ ਕੁੱਲੀਆਂ ਦੇ ਨਾਲ ਅਮਰੂ ਨੂੰ ਵੀ ਨਾਲ ਹੀ ਰੋੜ੍ਹ ਕੇ ਲੈ ਗਿਆ। ਕਿਰਪੀ ਨੇ ਬਥੇਰੀ ਕਾਵਾਂ-ਰੌਲੀ ਪਾਈ ਪਰ ਉਸ ਵੇਲੇ ਉਸ ਦੀ ਕੌਣ ਸੁਣਦਾ ਸੀ। ਸਭ ਨੂੰ ਆਪੋ ਆਪਣੀਆਂ ਜਾਨਾਂ ਬਚਾਉਣ ਦੀ ਪਈ ਹੋਈ ਸੀ। ਫੇਰ ਉਨ੍ਹਾਂ ਨੇ ਕਿੰਨੀਆਂ ਹੀ ਰਾਤਾਂ ਰੇਲ ਦੀ ਪਟੜੀ 'ਤੇ ਜਾਗਦਿਆਂ ਕੱਟੀਆਂ ਸਨ।

ਅਮਰੂ ਦੇ ਵਿਛੋੜੇ ਕਾਰਨ ਕਿਰਪੀ ਗ਼ਮ 'ਚ ਨਿੱਘਰਦੀ ਹੀ ਚਲੀ ਗਈ। ਭਾਵੇਂ ਅਮਰੂ ਸਾਰਾ ਸਾਰਾ ਦਿਨ ਵਿਹਲਾ ਹੀ ਤੁਰਿਆ ਫਿਰਦਾ ਰਹਿੰਦਾ ਸੀ ਪਰ ਫੇਰ ਵੀ ਕਿਰਪੀ ਨੂੰ ਉਸਦਾ ਬੜਾ ਸਹਾਰਾ ਸੀ। ਉਹ ਪਹਿਲਾਂ ਨਾਲੋਂ ਵੀ ਅੱਧੀ ਨਾ ਰਹੀ। ਹੁਣ ਉਨ੍ਹਾਂ ਕੋਲ ਸਿਰਫ਼ ਇਕੋ ਇਕ ਮੱਝ ਹੀ ਰਹਿ ਗਈ ਸੀ ਜੋ ਪਾਣੀਆਂ ਦੀ ਮਾਰ ਤੋਂ ਬਚੀ ਸੀ। ਉਸ ਦੇ ਆਸਰੇ ਹੀ ਉਹ ਮਾੜਾ ਮੋਟਾ ਗੁਜ਼ਾਰਾ ਕਰੀ ਜਾਂਦੀਆਂ ਸਨ। ਏਸ ਤੋਂ ਬਿਨਾਂ ਉਹ ਕਦੇ ਕਦੇ ਖੇਤਾਂ 'ਚ ਕਿਸੇ ਦਾ ਮਾੜਾ ਮੋਟਾ ਕੰਮ ਧੰਦਾ ਵੀ ਕਰਾਉਣ ਜਾਣ ਲਗ ਪਈਆਂ ਸਨ।

ਕੁੱਕੜ ਪਹਿਲੀ ਵਾਂਗ ਦੇਣ ਵਾਲਾ ਹੀ ਸੀ ਪਰ ਕਰਮੋ ਅਜੇ ਤੱਕ ਵੀ ਸੋਚ ਦੇ ਡੂੰਘੇ ਸਮੁੰਦਰ 'ਚੋਂ ਨਿਕਲ ਨਹੀਂ ਸੀ ਸਕੀ। ਅੱਜ ਤੋਂ ਤਿੰਨ ਮਹੀਨੇ ਪਹਿਲਾਂ ਬੀਤ ਗਈ ਘਟਨਾ ਬਾਰੇ ਸੋਚ ਤਾਂ ਜਿਵੇਂ ਉਹਦਾ ਤ੍ਰਾਹ ਹੀ ਨਿਕਲ ਗਿਆ ਹੋਵੇ। ਉਨ੍ਹਾਂ ਬਦਨਸੀਬ ਘੜੀਆਂ ਬਾਰੇ ਆਪਣੇ ਮਨ 'ਚ ਕਿਆਸ ਤਾਂ ਉਹ ਇਕ ਦਮ ਹੀ ਸਾਹ-ਸਤ ਹੀਣ ਜਿਹੀ ਹੋ ਗਈ।

ਏਸ ਗੱਲ ਨੂੰ ਅੱਜ ਪੂਰੇ ਤਿੰਨ ਮਹੀਨੇ ਹੋ ਗਏ ਸਨ ਅਤੇ ਇਹਨਾਂ ਤਿੰਨਾਂ ਮਹੀਨਿਆਂ

ਦਾ ਇਕ ਇਕ ਦਿਨ ਉਹ ਤਰਲੋ-ਮੱਛੀ ਹੁੰਦੀ ਰਹੀ ਸੀ। ਕਈ ਦਿਨ ਉਹ ਕਾੜ੍ਹੇ ਉਬਾਲ ਉਬਾਲ ਵੀ ਪੀਂਦੀ ਰਹੀ। ਉਸ ਨੇ ਦੋ ਤਿੰਨ ਵਾਰ ਦੁੱਧ 'ਚ ਛੁਹਾਰੇ ਉਬਾਲ ਕੇ ਵੀ ਪੀਤੇ। ਏਹੋ ਜਿਹਾ ਕਿੰਨਾ ਕੁਝ ਹੀ ਕਰਦਿਆਂ ਉਸਨੂੰ ਤਿੰਨ ਮਹੀਨੇ ਬੀਤ ਗਏ ਪਰ ਅਜੇ ਤੱਕ ਵੀ ਕੋਈ ਫਰਕ ਨਹੀਂ ਸੀ ਪਿਆ। ਵਧਦੇ ਜਾ ਰਹੇ ਦਿਨ ਉਹਦੇ ਹੱਡਾਂ ਦਾ ਖਾਓ ਬਣਦੇ ਜਾ ਰਹੇ ਸਨ।

ਉਹਦੇ ਪਈ ਪਈ ਦੇ ਮਨ 'ਚ ਖਿਆਲ ਆਇਆ ਕਿ ਪਿੰਡ ਵਾਲੇ ਕੀ ਕਹਿਣਗੇ? ਮਾਂ ਕੀ ਸੋਚੇਗੀ ਅਤੇ ਬਰਾਦਰੀ ਵਾਲਿਆਂ ਨੇ ਤਾਂ ਗੱਲ ਊਂਈਂ ਚੁੱਕ ਲੈਣੀ ਏਂ। ਇਸ ਤਰ੍ਹਾਂ ਦੇ ਕਿੰਨੇ ਹੀ ਖਿਆਲ ਉਹਦੇ ਮਨ 'ਚ ਚੱਕਰ ਲਾ ਰਹੇ ਸਨ ਪਰ ਉਸਨੂੰ ਇਹਨਾਂ 'ਚੋਂ ਕਿਸੇ ਇਕ ਦਾ ਵੀ ਹੱਲ ਨਹੀਂ ਸੀ ਲਭ ਰਿਹਾ। ਹੁਣ ਉਹ ਕਰੇ ਵੀ ਤਾਂ ਕੀ ਕਰੇ? ਉਸਨੂੰ ਕੁਝ ਵੀ ਸਮਝ ਨਹੀਂ ਸੀ ਆਉਂਦਾ। ਕਈ ਵਾਰ ਉਹਦੇ ਮਨ 'ਚ ਖਿਆਲ ਆਉਂਦਾ ਕਿ ਉਹ ਕਿਸੇ ਖੂਹ ਟੋਭੇ 'ਚ ਛਾਲ ਮਾਰ ਕੇ ਹੀ ਆਪਣੇ ਆਪ ਨੂੰ ਖਤਮ ਕਰ ਲਏ ਪਰ ਜਦੋਂ ਉਸਦਾ ਖਿਆਲ ਆਪਣੇ ਲਾਗੇ ਹੀ ਟੁੱਟੀ ਜਿਹੀ ਮੰਜੀ ਤੇ ਪਈ ਆਪਣੀ ਬੁੱਢੀ ਮਾਂ ਵਲ ਜਾਂਦਾ ਤਾਂ ਉਸਨੂੰ ਸੋਚਿਆ ਹੋਇਆ ਸਭ ਕੁਝ ਵਿਅਰਥ ਲਗਣ ਲਗ ਪੈਂਦਾ। ਕਰਮੋ ਤੋਂ ਬਿਨਾ ਉਸਦਾ ਕੋਈ ਹੋਰ ਸਹਾਰਾ ਵੀ ਨਹੀਂ ਸੀ ਜਿਸ ਦੇ ਆਸਰੇ ਉਹ ਉਸ ਨੂੰ ਕਿਧਰੇ ਛੱਡ ਕੇ ਚਲੀ ਜਾਂਦੀ ਪਰ ਏਥੇ ਰਿਹਾਂ ਵੀ ਉਸ ਨੂੰ ਘੱਟ ਨਮੋਸ਼ੀ ਨਹੀਂ ਸੀ ਸਹਿਣੀ ਪੈਣੀ। ਸਾਰੀ ਉਮਰ ਲਈ ਉਸ ਨੇ ਆਪਣੇ ਆਪ 'ਤੇ ਝੁਰਦੇ ਰਹਿਣਾ ਸੀ। ਪਿੰਡ ਦੀ 'ਕੱਲੀ 'ਕੱਲੀ ਅੱਖ ਨੇ ਰਹਿੰਦੀ ਉਮਰ ਤੱਕ ਉਹਦੇ ਪਿੰਡੇ 'ਚ ਸੇਲ੍ਹਾ ਬਣਕੇ ਖੁੱਭਦੇ ਰਹਿਣਾ ਸੀ ਅਤੇ ਉਸ ਤੋਂ ਉਸ ਪਿੰਡ 'ਚ ਅੱਖਾਂ ਉਚੀਆਂ ਕਰਕੇ ਤੁਰਿਆ ਵੀ ਨਹੀਂ ਸੀ ਜਾ ਸਕਣਾ।

ਕੁਝ ਪਲਾਂ 'ਚ ਹੀ ਉਹਦੇ ਜ਼ਿਹਨ 'ਚ ਕਿੰਨਾ ਕੁਝ ਹੀ ਉਥਲ-ਪੁਥਲ ਹੋ ਕੇ ਰਹਿ ਗਿਆ। ਉਸ ਵੇਲੇ ਉਸਨੂੰ ਆਪਣਾ ਆਪਾ ਨਿੱਘਰਦਾ ਨਿੱਘਰਦਾ ਜਾਪਿਆ ਸੀ। ਕੁਝ ਸੋਚ ਉਹ ਉਠ ਕੇ ਬੈਠ ਗਈ। ਕੁੱਲੀ ਅੰਦਰ ਪਈ ਇਕ ਇਕ ਚੀਜ਼ ਵਲ ਦੇਖਦਿਆਂ ਹੀ ਉਹਦਾ ਅੰਦਰ ਮੋਹ ਨਾਲ ਭਰਦਾ ਜਾ ਰਿਹਾ ਸੀ। ਉਹਦੀ ਆਪਣੀ ਮੰਜੀ ਦੇ ਲਾਗੇ ਹੀ ਟੁੱਟੀ ਜਿਹੀ ਮੰਜੀ ਤੇ ਉਹਦੀ ਬੁੱਢੀ ਹੋ ਗਈ ਮਾਂ ਪਾਟੀ ਜਿਹੀ ਗਧੋਲੀ ਵਛਾਈ ਪਈ ਸੀ। ਇਕ ਖੂੰਜੇ 'ਚ ਤਿੰਨ ਚਾਰ ਖਾਲੀ ਘੜੇ ਇਕ ਦੂਜੇ ਉਪਰ ਰੱਖੇ ਹੋਏ ਸਨ। ਉਨ੍ਹਾਂ ਦੇ ਲਾਗੇ ਹੀ ਪਏ ਸਿਲਵਰ ਦੇ ਦੋ ਤਿੰਨ ਚਿੱਬ-ਖੜਿੱਬੇ ਜਿਹੇ ਗਲਾਸ ਇਕ ਦੂਜੇ ਨੂੰ ਮੂੰਹ ਚਿੜਾਉਂਦੇ ਲਗਦੇ ਸਨ। ਇਕ ਖੂੰਜੇ 'ਚ ਜਰ ਦਾ ਖਾਧਾ ਹੋਇਆ ਟਰੰਕ ਪਿਆ ਸੀ ਜਿਸਦੇ ਇਕ ਪਾਸਿਓਂ ਦੀ ਉਲਰ ਕੇ ਦੇਖ ਰਹੀਆਂ ਕਿੰਨੇ ਹੀ ਰੰਗਾਂ ਦੀਆਂ ਟਾਕੀਆਂ ਜਿਹੀਆਂ ਬਾਹਰ ਆਉਣ ਲਈ ਹਾੜੇ ਕੱਢ ਰਹੀਆਂ ਲਗਦੀਆਂ ਸਨ। ਏਸ ਤੋਂ ਬਿਨਾ ਕਿੰਨਾ ਕੁਝ ਹੋਰ ਵੀ ਨਿੱਕਾ ਮੋਟਾ ਜਿਹਾ ਐਧਰ ਉਧਰ ਖਿਲਰਿਆ ਪਿਆ ਸੀ। ਕੁੱਲੀ ਅੰਦਰ ਪਈ ਇਕ ਇਕ ਚੀਜ਼ ਉਸਦੀ ਜ਼ਿੰਦਗੀ 'ਚ ਰਚ ਚੁੱਕੀ ਸੀ। ਇਹ ਸਭ ਕੁਝ ਉਹ ਕਿਵੇਂ ਛੱਡ ਸਕੇਗੀ? ਏਸ ਦੀ ਉਸਨੂੰ ਸਮਝ ਨਹੀਂ ਸੀ ਆ ਰਹੀ।

ਕੁਝ ਸੋਚ ਉਹ ਸੰਭਲ ਕੇ ਜਿਹੇ ਉਠੀ ਅਤੇ ਪੋਲੇ ਪੋਲੇ ਕਦਮ ਪੁਟਦੀ ਆਪਣੀ ਮਾਂ ਦੇ ਸਰ੍ਹਾਣੇ ਜਾ ਖੜ੍ਹੀ। ਉਸਨੇ ਝੁਕ ਕੇ ਆਪਣੇ ਬੁਲ੍ਹ ਆਪਣੀ ਮਾਂ ਦੇ ਮੱਥੇ ਨਾਲ ਲਾਉਣੇ

ਚਾਹੇ ਪਰ ਦੋ ਕੁ ਉਂਗਲਾਂ ਦੀ ਵਿੱਥ ਰਹਿ ਜਾਣ 'ਤੇ ਉਹ ਫੇਰ ਉਥੇ ਹੀ ਰੁਕ ਗਈ ਤਾਂਕਿ ਮਾਂ ਨਾ ਜਾਗ ਉਠੇ। ਕੁਝ ਪਲ ਖੜ੍ਹੇ ਰਹਿਣ ਤੋਂ ਬਾਅਦ ਉਸਨੇ ਕੁੱਲੀ ਅੱਗੇ ਲੱਗਿਆ ਹੋਇਆ ਖਿੜਕ ਹੋਲੇ ਜਿਹੇ ਪਰ੍ਹਾਂ ਨੂੰ ਸਰਕਾਇਆ ਅਤੇ ਬਿਨਾ ਖੜਾਕ ਕੀਤਿਆਂ ਕੁੱਲੀ 'ਚੋਂ ਬਾਹਰ ਨਿਕਲ ਆਈ। ਮੀਂਹ ਰੁਕ ਚੁੱਕਿਆ ਸੀ ਪਰ ਤੇਜ਼ ਚਲਦੀ ਹਵਾ ਨਾਲ ਆਲਾ ਦੁਆਲਾ ਕਾਫ਼ੀ ਸਿੱਲ੍ਹਾ ਹੋ ਗਿਆ ਸੀ। ਜਦੋਂ ਸਿੱਲ੍ਹੀ ਹਵਾ ਦਾ ਕੋਈ ਤੇਜ਼ ਬੁਲ੍ਹਾ ਉਹਦੇ ਚਿਹਰੇ ਨਾਲ ਆ ਟਕਰਾਉਂਦਾ ਤਾਂ ਉਹਦੇ ਸਾਰੇ ਪਿੰਡੇ 'ਚ ਇਕ ਦਮ ਸੀਤ ਦੀ ਬਰੀਕ ਜਿਹੀ ਲਹਿਰ ਧੁਰ ਪੈਰਾਂ ਤੱਕ ਉਤਰਦੀ ਚਲੀ ਜਾਂਦੀ। ਫੇਰ ਉਹ ਤੇਜ਼ ਤੇਜ਼ ਕਦਮ ਪੁੱਟਣ ਲਗ ਪਈ ਇਕ ਇਕ ਕਦਮ ਪੁੱਟਦਿਆਂ ਉਸਨੂੰ ਬੜੀ ਹੀ ਮੁਸ਼ਕਲ ਹੋ ਰਹੀ ਸੀ। ਥੋੜੀ ਜਿਹੀ ਦੂਰ ਪਹੁੰਚ ਕੇ ਉਸਨੇ ਪਿਛਾਂਹ ਨੂੰ ਮੁੜ ਕੇ ਦੇਖਿਆ। ਕੁੱਲੀਆਂ ਫਿੱਕੀ ਨੀਲੀ ਧੁੰਦ 'ਚ ਲਿਪਟੀਆਂ ਖੜ੍ਹੀਆਂ ਸਨ। ਦਰਿਆ ਦੇ ਉਰਲੇ ਪਾਸੇ ਦੂਰ ਤੱਕ ਚਲੀਆਂ ਗਈਆਂ ਅਸਮਾਨ ਛੂੰਹਦੀਆਂ ਟੀਸੀਆਂ ਵਾਲੇ ਸਫ਼ੈਦਿਆਂ ਦੇ ਬਿਰਛਾਂ ਦੀਆਂ ਕਤਾਰਾਂ ਉਹਦੇ ਆਪਣੇ ਵਾਂਗ ਹੀ ਉਦਾਸ ਉਦਾਸ ਖੜ੍ਹੀਆਂ ਸਨ। ਦਰਿਆ ਪਰਲੇ ਪਾਸੇ ਦੂਰ ਤੱਕ ਕਾਲਾ ਕਾਲਾ ਅਕਾਸ਼ ਪਸਰਿਆ ਪਿਆ ਸੀ ਜਿਸਦੀ ਹਿੱਕ ਤੇ ਅਜੇ ਵੀ ਕਿੰਨੇ ਹੀ ਪਾਟੇ ਹੋਏ ਬੱਦਲਾਂ ਦੇ ਝੁੰਡ ਲਹਿੰਦੇ ਵਲ ਨੂੰ ਭੱਜੇ ਜਾ ਰਹੇ ਸਨ। ਉਸਨੂੰ ਖੜ੍ਹੀ ਖੜ੍ਹੀ ਨੂੰ ਲਗਿਆ ਜਿਵੇਂ ਉਹ ਆਪਣੇ ਪਿੰਡੇ ਨਾਲੋਂ ਕੋਈ ਅੰਗ ਵੱਢ ਕੇ ਕਿਤੇ ਪਿਛਾਂਹ ਹੀ ਸੁੱਟ ਆਈ ਹੋਵੇ।

ਉਸ ਵੇਲੇ ਉਸ ਦੀਆਂ ਅੱਖਾਂ ਅੱਗੇ ਉਸ ਦਿਨ ਦੀਆਂ ਉਹ ਬਦਨਸੀਬ ਘੜੀਆਂ ਆ ਖੜ੍ਹੀਆਂ ਜਿੰਨ੍ਹਾ ਕਾਰਨ ਉਸ ਨੂੰ ਏਹ ਸਭ ਕੁਝ ਛੱਡਣਾ ਪੈ ਰਿਹਾ ਸੀ। ਉਸ ਦਿਨ ਵੀ ਉਹ ਆਪਣੀ ਮਾਂ ਨਾਲ ਹਰ ਰੋਜ਼ ਦੀ ਤਰ੍ਹਾਂ ਹਾੜੀ ਵੱਢਣ ਗਈ ਹੋਈ ਸੀ। ਆਖਰ ਘਰ ਦਾ ਤੋਰਾ ਤਾਂ ਕਿਵੇਂ ਨਾ ਕਿਵੇਂ ਤੋਰਨਾ ਹੀ ਸੀ। ਸਾਰੇ ਵਢਾਵਿਆਂ 'ਚ ਕਰਮੋ ਦੀ ਹੀ ਚਰਚਾ ਚਲ ਰਹੀ ਸੀ। ਧੁੱਪ ਦੇ ਸੇਕ ਨਾਲ ਲਾਲ ਸੂਹਾ ਹੋਏ ਕਰਮੋ ਦੇ ਚਿਹਰੇ ਵਲ ਦੇਖ ਕੋਈ ਹੌਲੇ ਜਿਹੇ ਕਿਸੇ ਦੂਜੇ ਦੇ ਕੰਨ 'ਚ ਕੁੱਝ ਕਹਿੰਦਾ ਅਤੇ ਨਾਲ ਹੀ ਹਾਸੇ ਦਾ ਝੱਖੜ ਸਾਰੇ ਕਿਆਰੇ 'ਚ ਝੁੱਲ ਜਾਂਦਾ। ਏਹ ਬੋਲ ਸੁਣਦਿਆਂ ਕਰਮੋ ਇਕ ਦੋ ਪਲ ਘੂਰਦੀਆਂ ਅੱਖਾਂ ਨਾਲ ਬੋਲਣ ਵਾਲੇ ਵਲ ਦੇਖਦੀ ਪਰ ਮਨ 'ਚ 'ਚਲ ਹਊ' ਆਖ ਆਪਣਾ ਗੁੱਸਾ ਫੇਰ ਠੰਢਾ ਕਰ ਲੈਂਦੀ। ਫੇਰ ਕੁੱਝ ਸਮਾਂ ਸਭ ਦੀਆਂ ਦਾਤੀਆਂ ਦੀ 'ਕਚਰ' 'ਕਚਰ' ਦੀ ਆਵਾਜ਼ ਤੋਂ ਬਿਨਾਂ ਕੁਝ ਵੀ ਸੁਣਾਈ ਨਾ ਦਿੰਦਾ ਪਰ ਕਿਆਰਾ ਸਿਰੇ ਲਗਦਿਆਂ ਹੀ ਕਿਸੇ ਨਾ ਕਿਸੇ ਦੀ ਕਿਲਕਾਰੀ ਫੇਰ ਕਰਮੋ ਦਾ ਅੰਦਰ ਚੀਰ ਜਾਂਦੀ। ਉਹ ਸਭ ਕੁਝ ਜਾਣਦੀ ਸੀ ਕਿ ਇਹ ਕਿਲਕਾਰੀਆਂ ਉਸ ਨੂੰ ਦੇਖ ਦੇਖ ਮਾਰ ਰਹੇ ਨੇ ਪਰ ਉਹ ਫੇਰ ਵੀ ਆਪਣੇ ਆਹਰੇ ਲੱਗੀ ਰਹਿੰਦੀ। ਏਸ ਤੋਂ ਬਿਨਾਂ ਉਹ ਹੋਰ ਕਰ ਵੀ ਕੀ ਸਕਦੀ ਸੀ? ਉਸਦੀ ਮਾਂ ਉਸਨੂੰ ਵਾਰ ਵਾਰ ਸਮਝਾਉਂਦੀ, 'ਧੀਏ, ਤੇਰਾ ਕੁਸ ਨੀ ਘਸਦਾ। ਮੂੰਹ ਦੀ ਭਕਾਈਆਂ ਕਰੀ ਜਾਣ ਦੇ। ਆਪਾਂ ਨੂੰ ਕੀ ਆ? ਆਹ ਚਾਰ ਦਿਨ ਕੰਮ ਦੇ ਨੇ ਹੋਰ ਨੀ ਮਣ-ਦੋ ਮਣ ਦਾਣੇ ਹੀ ਹੋ ਜਾਣਗੇ। ਚਾਰ ਦਿਨ ਘਰੇ ਬੈਠ ਕੇ ਤਾਂ ਖਾ ਲਾਂ ਗੇ।' ਮਾਂ ਦਾ ਤਰਲਾ ਸੁਣ-ਦਿਆਂ ਤਾਂ ਕਰਮੋ ਦਾ ਅੰਦਰ ਉਂਈਂ ਮੱਚ ਉਠਦਾ।

ਮਲਮਲ ਦਾ ਕਲੀਆਂ ਵਾਲਾ ਕੁੜਤਾ ਅਤੇ ਚਿੱਟੇ ਲਠੇ ਦਾ ਨੀਲ ਦਿੱਤਾ ਹੋਇਆ

ਚਾਦਰਾ ਬੰਨ੍ਹੀ ਖਾਲ ਦੀ ਪਰਲੀ ਵੱਟ 'ਤੇ ਖੜ੍ਹੇ ਜ਼ੈਲੇ ਹੌਲਦਾਰ ਦੀਆਂ ਤਿੱਖੀਆਂ ਨਜ਼ਰਾਂ ਕੱਲੇ ਕੱਲੇ ਵਢਾਵੇ ਦੀ ਚਲਦੀ ਦਾਤੀ ਨੂੰ ਬੜੇ ਹੀ ਗਹੁ ਨਾਲ ਦੇਖ ਰਹੀਆਂ ਸਨ। ਜਦੋਂ ਉਸ ਦੀਆਂ ਅੱਖਾਂ ਘੁੰਮਦੀਆਂ ਘੁੰਮਦੀਆਂ ਤੀਵੀਆਂ ਵਾਲੇ ਕਿਆਰੇ 'ਚ ਆਉਂਦੀਆਂ ਤਾਂ ਕੁਝ ਪਲਾਂ ਲਈ ਉਹ ਉਥੇ ਹੀ ਅਟਕ ਜਾਂਦੀਆਂ। ਫੇਰ ਉਸ ਦੀ ਬਿਰਤੀ ਉਥੇ ਹੀ ਜੰਮ ਕੇ ਰਹਿ ਜਾਂਦੀ। ਉਸ ਦੀਆਂ ਖਚਰੀਆਂ ਅੱਖਾਂ ਦਾਤੀ ਚਲਾਉਣ ਵੇਲੇ ਤੀਵੀਆਂ ਦੀਆਂ ਹਿੱਲਦੀਆਂ ਛਾਤੀਆਂ 'ਚ ਹੀ ਉਲਝ ਕੇ ਰਹਿ ਜਾਂਦੀਆਂ। ਫੇਰ ਤਾਂ ਉਸ ਦੀ ਬਿਰਤੀ ਉਦੋਂ ਹੀ ਟੁੱਟਦੀ ਸੀ ਜਦੋਂ ਕਿਸੇ ਵਢਾਵੇ ਦੀ ਕਿਲਕਾਰੀ ਜਾਂ ਕਿਸੇ ਦੇ ਸੰਘੋਂ ਨਿਕਲੀ ਕਿਸੇ ਗੀਤ ਦੀ ਤਿੱਖੀ ਜਿਹੀ ਹੇਕ ਉਹਦੇ ਕੰਨਾਂ ਨਾਲ ਆ ਟਕਰਾਉਂਦੀ।

ਜਦੋਂ ਕਿਸੇ ਤੀਵੀਂ ਦੀਆਂ ਨਜ਼ਰਾਂ ਉਹਦੇ ਨਾਲ ਮਿਲਦੀਆਂ ਤਾਂ ਇਕ ਦਮ ਹੀ ਡਰ ਦੀ ਇਕ ਨਰਮ ਜਿਹੀ ਲਹਿਰ ਦੇਖਣ ਵਾਲੀ ਦੇ ਸਾਰੇ ਪਿੰਡੇ 'ਚ ਫਿਰ ਜਾਂਦੀ ਅਤੇ ਉਸ ਦੀਆਂ ਅੱਖਾਂ ਅੱਗੇ ਪਿਛਲੇ ਦੋ ਤਿੰਨਾਂ ਸਾਲਾਂ 'ਚ ਵਾਪਰੀ ਇਕ ਇਕ ਘਟਨਾ ਆ ਖੜ੍ਹਦੀ ਜਿਸ ਬਾਰੇ ਪਿੰਡ ਦਾ 'ਕੱਲਾ 'ਕੱਲਾ ਬੰਦਾ ਸਭ ਕੁਝ ਜਾਣਦਾ ਹੋਇਆ ਵੀ ਕੁਝ ਨਹੀਂ ਸੀ ਕਹਿ ਸਕਦਾ। ਫੇਰ ਤਾਂ ਉਸ ਤੀਵੀਂ ਦਾ ਉਸ ਵਲ ਦੇਖਣ ਨੂੰ ਉਈਂ ਜੇਰਾ ਨਹੀਂ ਸੀ ਪੈਂਦਾ। ਲਾਲ ਲਾਲ ਡੋਰਿਆਂ ਵਾਲੀਆਂ ਅੱਖਾਂ ਤੋਂ ਉਨ੍ਹਾਂ ਨੂੰ ਬੜਾ ਹੀ ਡਰ ਲਗਣ ਲਗ ਪੈਂਦਾ।

ਥੱਬੇ ਲਾਉਂਦਿਆਂ ਲਾਉਂਦਿਆਂ ਦਿਨ ਛਿਪ ਗਿਆ ਅਤੇ ਆਲੇ ਦੁਆਲੇ ਪਸਰਦੇ ਜਾ ਰਹੇ ਹਲਕੇ ਹਲਕੇ ਹਨੇਰੇ ਕਾਰਨ ਖੱਤਿਆਂ 'ਚ ਖੜ੍ਹੇ ਦਰਖਤਾਂ ਦੇ ਪਿੰਡੇ ਉਸ 'ਚ ਗੁਆਚਦੇ ਜਾ ਰਹੇ ਸਨ। ਕਰਮੋ ਨੇ ਹਰ ਰੋਜ਼ ਦੀ ਤਰ੍ਹਾਂ ਅੱਜ ਵੀ ਆਪਣੀ ਮਾਂ ਨੂੰ ਪਹਿਲਾਂ ਹੀ ਘਰੇ ਭੇਜ ਦਿੱਤਾ ਸੀ ਤਾਂ ਕਿ ਉਹ ਸਾਝਰੇ ਸਾਝਰੇ ਜਾ ਕੇ ਰੋਟੀ ਪਾਣੀ ਦਾ ਕੰਮ ਨਿਬੇੜ ਲਏ। ਕੰਮ ਵਾਹਵਾ ਹੀ ਹਨੇਰਾ ਪਏ ਤੋਂ ਮੁੱਕਿਆ ਸੀ। ਕਰਮੋ ਕੋਲ ਦੋ ਦਿਨਾਂ ਦਾ ਲਾਂਗਾ ਸੀ ਅਤੇ ਭਰੀ ਵਾਹਵਾ ਹੀ ਨਰੋਈ ਬਣ ਗਈ। ਪਰ ਕਾਹਲੀ ਕਾਹਲੀ 'ਚ ਉਸ ਤੋਂ ਚੰਗੀ ਤਰ੍ਹਾਂ ਬੰਨ੍ਹਾਈ ਨਹੀਂ ਸੀ ਜਾ ਸਕੀ। ਸਾਰੇ ਦਿਨ ਦੇ ਕੰਮ ਨਾਲ ਭੰਨੀ ਹੋਈ ਦੇਹ ਅਤੇ ਮਣ ਡੇਢ ਮਣ ਦੀ ਭਰੀ ਜਿਸ ਦੇ ਭਾਰ ਨਾਲ ਕਰਮੋ ਦੀ ਪਤਲੀ ਜਿਹੀ ਗਰਦਨ ਕਦੇ ਕਦੇ ਤਾਂ ਟੁੱਟਣ ਵਰਗੀ ਹੀ ਹੋ ਜਾਂਦੀ। ਪਰ ਉਹ ਫੇਰ ਵੀ ਕਸੀਸ ਜਿਹੀ ਵੱਟ ਲੰਬੇ ਲੰਬੇ ਕਦਮ ਪੁੱਟਦੀ ਤੁਰੀ ਹੀ ਜਾ ਰਹੀ ਸੀ। ਉਹ ਅਜੇ ਕੁਝ ਹੀ ਦੂਰ ਗਈ ਹੋਣੀ ਏਂ ਕਿ ਹਿਚਕੋਲੇ ਖਾ ਖਾ ਕੇ ਉਸ ਦੀ ਭਰੀ ਦਾ ਰੱਸਾ ਸਰਕਦਾ ਸਰਕਦਾ ਢਿੱਲਾ ਜਿਹਾ ਹੋ ਗਿਆ। ਕਰਮੋ ਨੂੰ ਲੱਗ ਗਿਆ ਜਿਵੇਂ ਭਰੀ ਹੁਣੇ ਹੀ ਖੁਲ੍ਹ ਕੇ ਉਸ ਦੇ ਗਲ 'ਚ ਪੈ ਜਾਏਗੀ ਅਤੇ ਸਾਰਾ ਲਾਂਗਾ ਤੀਲਾ ਤੀਲਾ ਹੋ ਖਿੰਡ ਜਾਏਗਾ। ਭਰੀ ਖੁਲ੍ਹ ਜਾਣ ਦੇ ਡਰੋਂ ਉਸਨੇ ਅੱਕੀ ਜਿਹੀ ਨੇ ਭਰੀ ਡੰਡੀ ਤੋਂ ਜ਼ਰਾ ਕੁ ਪਰ੍ਹਾਂ ਨੂੰ ਵਗਾਹ ਮਾਰੀ। ਭਰੀ 'ਡਗਦਿਆਂ ਹੀ ਉਸਦੇ ਸਿਰ ਚੋਂ ਤੱਤੀ ਤਤੀ ਭਾਫ਼ ਜਿਹੀ ਨਿਕਲੀ। ਉਸਨੇ ਖੜ੍ਹੀ ਖੜ੍ਹੀ ਨੇ ਦੋ ਤਿੰਨ ਵਾਰ ਥੱਕੀ ਹੋਈ ਗਰਦਨ ਨੂੰ ਐਧਰ ਉਧਰ ਝਟਕੇ ਜਿਹੇ ਦੇ ਕੇ ਹਿਲਾਇਆ ਤਾਂ ਉਸਨੂੰ ਅਰਾਮ ਜਿਹਾ ਆਉਂਦਾ ਜਾਪਿਆ।

ਦੋ ਕੁ ਪਲ ਖੜ੍ਹੇ ਰਹਿਣ ਤੋਂ ਬਾਅਦ ਉਹ ਕਿਸੇ ਆਉਂਦੇ ਜਾਂਦੇ ਨੂੰ ਭਰੀ ਚੁਕਾਉਣ ਲਈ ਉਡੀਕਣ ਲੱਗੀ ਪਰ ਜਿਹੜਾ ਵੀ ਉਸਦੇ ਲਾਗੇ ਦੀ ਲੰਘਦਾ ਸੀ ਉਸੇ ਦੇ ਸਿਰ 'ਤੇ

## ਰਾਜਿੰਦ

# ਇਕ ਬੇਨਾਮ ਕਵਿਤਾ

ਬਹੁਤ ਸਾਰੀਆਂ ਇਛਾਵਾਂ ਨੂੰ ਫੁੱਲ ਸਮਝਕੇ
ਰਸਤੇ ਦੇ ਕਿਸੇ ਮੋੜ 'ਤੇ
ਨਦੀ ਤੋਂ ਤੋੜਨਾ, ਸਵਰਗ ਦੇ ਸੁਪਨੇਮਈ ਚੁੰਮਣਾਂ ਦੀ ਵਰਖਾ ਕਰਦਾ
ਫਿਰ ਕਾਲੇ ਜੰਗਲ ਦੀ ਬੁੱਢੀ ਘਾਹ ਦੇ ਤਰਲ ਪਿੰਡੇ 'ਤੇ
ਵਿਛਾ ਦੇਵਾਂ ਤਾਂ ਕਿੰਨਾ ਚੰਗਾ ਹੈ—

ਮੈਂ ਕਿਤੇ ਕੁਝ ਚਿਰ ਜੀਉਣ ਜਾਣਾ ਹੈ
ਤੇ ਜਾਂ ਫਿਰ ਗਲੇ ਵਿਚ ਲਟਕੀ ਮੌਤ ਨੂੰ
ਅੱਖ ਵਿਚ ਅਟਕੇ ਹੰਝੂ ਦੀ ਤਰ੍ਹਾਂ ਸੁੱਟਣਾ ਹੈ ਕੁਝ ਦੇਰ ਲਈ

ਗੱਲ ਕਿਉਂਕਿ ਕੁਝ ਦੇਰ ਜੀਉਣ ਨਾਲ ਤੁਅੱਲਕ ਰਖਦੀ ਹੈ
ਇਸ ਲਈ ਹੋ ਸਕਦਾ ਹੈ ਮੈਂ 'ਸਵਾਰਥ' ਲਫ਼ਜ਼ ਨੂੰ
ਸੱਜੇ ਹੱਥ ਦੀ ਚੀਚੀ ਉਂਗਲ 'ਤੇ ਬੰਨ੍ਹ ਲਵਾਂ
ਤੇ ਇਹ ਵੀ ਹੋ ਸਕਦਾ ਹੈ, ਹੋਸ਼ ਆਉਣ 'ਤੇ ਮੈਂ
ਸਣੇ ਚੀਚੀ ਉਂਗਲ ਦੇ ਉਸ ਲਫ਼ਜ਼ ਨੂੰ 'ਸਵਾਲ' ਬਣਾ ਦਿਆਂ

ਮੈਂ ਕਿਤੇ ਵੀ ਕੁਝ ਦੇਰ ਲਈ
ਖੜਾ ਹੋਣ ਲਈ ਰਜ਼ਾਮੰਦ ਨਹੀਂ ਹੋ ਸਕਦਾ
ਕਿਉਂਕਿ ਮੈਂ ਇਕ ਲਗਾਤਾਰ ਪ੍ਰਸ਼ਨ ਦੀ ਜਲ ਰਹੀ ਅੱਗ ਹਾਂ
ਹਵਾ ਵਿਚ ਸਵਾਏ ਇਕ ਵਹਿਸ਼ੀਆਨਾ ਕਹਿਕਹੇ ਦੇ
ਮੇਰਾ ਹੋਰ ਕੁਝ ਵੀ ਨਹੀਂ
ਤੇ ਜਾਂ ਫਿਰ ਇਕ ਯੁੱਧ ਹੈ
ਪੇਟ ਦੇ ਅੰਦਰ ਰੋਜ਼ ਤੇਜ਼ ਹੁੰਦੀ ਭੁੱਖ ਦਾ
ਤੇ ਪੇਟ ਦੇ ਬਾਹਰ ਧੂੰਏਂ ਦਾ ਆਪਣੀਆਂ ਹੀ ਲਕੀਰਾਂ ਨਾਲ—

ਮੈਂ ਜਦ ਵੀ ਕਣਕ ਦਾ ਗੀਤ ਸੁਣਦਾ ਹਾਂ
ਤਾਂ ਨਦੀ ਵਲ ਨੱਠ ਪੈਂਦਾ ਹਾਂ ਬੇਤਹਾਸ਼ਾ
ਗੱਲ ਕਿਉਂਕਿ ਜੀਉਣ ਨਾਲ ਤੁਅੱਲਕ ਰਖਦੀ ਹੈ
ਇਸ ਲਈ ਹੋ ਸਕਦਾ ਹੈ, ਮੈਂ ਪੇਟ ਵਿਚ ਲਟਕੀ ਭੁੱਖ ਨੂੰ
ਅੱਖ ਵਿਚ ਅਟਕੇ ਹੰਝੂ ਦੀ ਤਰ੍ਹਾਂ ਸੁੱਟ ਆਵਾਂ ਕੁਝ ਦੇਰ ਲਈ
ਨਦੀ ਦੇ ਕੰਢੇ 'ਤੇ
ਜਾਂ ਰਸਤੇ ਦੇ ਕਿਸੇ ਵੀ ਇਕ ਮੋੜ 'ਤੇ
ਖੜੇ ਰੁੱਖ ਦੀ ਟਾਹਣ ਤੇ ਰੱਖ ਆਵਾਂ, ਕੁਝ ਦੇਰ ਲਈ— oo

[ਐਲ-50, ਸਰੋਜਨੀ ਨਗਰ, ਨਵੀਂ ਦਿੱਲੀ-110023]

ਓਮ ਪ੍ਰਕਾਸ਼ ਗਰੇਵਾਲ

# ਰਚਨਾ ਦਾ ਕਲਾਤਮਕ ਤੇ ਗਿਆਨਾਤਮਕ ਮੁੱਲ

ਰਚਨਾ ਦੇ ਕਲਾਤਮਕ ਤੇ ਗਿਆਨਾਤਮਕ ਮੁੱਲਾਂ ਦੇ ਸੰਜੋਜਨ ਦੀ ਸਮਕਾਲੀ ਭੂਮਿਕਾ ਤੇ ਸੰਭਾਵਨਾਵਾਂ ਦੇ ਪ੍ਰਸ਼ਨ ਉਤੇ ਵਿਚਾਰ ਕਰਨ ਸਮੇਂ ਸਭ ਤੋਂ ਪਹਿਲਾਂ ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਕਿਸੇ ਵੀ ਰਚਨਾ ਦੇ ਕਲਾਤਮਕ ਤੇ ਗਿਆਨਾਤਮਕ ਪੱਖਾਂ ਨੂੰ ਇਕ ਦੂਜੇ ਦੇ ਵਿਰੋਧ ਵਿਚ ਖੜਾ ਕਰਨਾ ਸਾਡੇ ਸਾਹਿਤ ਸੰਬੰਧੀ ਚਿੰਤਨ ਵਿਚ ਭਾਵਵਾਦੀ ਸੰਸਕਾਰਾਂ ਦੇ ਬਣੇ ਰਹਿਣ ਦਾ ਸੂਚਕ ਹੈ। ਪ੍ਰਗਤਿਵਾਦੀ ਸਾਹਿਤ ਧਾਰਾ ਤੋਂ ਆਮ ਪਾਠਕਾਂ ਨੂੰ ਵਿਮੁਖ ਕਰਨ ਅਤੇ ਸਾਹਿਤਕਾਰਾਂ ਦੇ ਮਨ ਵਿਚ ਭੁਲੇਖੇ ਪੈਦਾ ਕਰਨ ਲਈ ਹੀ ਕਥਿਤ ਆਧੁਨਿਕਤਾਵਾਦੀਆਂ ਨੇ ਇਸ ਧਾਰਨਾ ਦਾ ਬੜੇ ਜ਼ੋਰ ਸ਼ੋਰ ਨਾਲ ਪ੍ਰਚਾਰ ਆਰੰਭ ਕੀਤਾ ਕਿ ਪ੍ਰਗਤਿਵਾਦੀ ਰਚਨਾਵਾਂ ਦਾ ਗਿਆਨਾਤਮਕ ਪੱਖ ਭਾਵੇਂ ਕਿੰਨਾ ਹੀ ਸ਼ਕਤੀਵਰ ਹੋਵੇ, ਕਲਾ ਦੀ ਦ੍ਰਿਸ਼ਟੀ ਤੋਂ ਉਹ ਅਕਸਰ ਕਮਜ਼ੋਰ ਰਹਿ ਜਾਂਦੀਆਂ ਹਨ ਕਿਉਂਕਿ ਉਥੇ ਰਚਨਾ-ਕਾਰ ਦਾ ਸਿਧਾਂਤਕ ਪੱਖਪਾਤ ਤੇ ਸਮਾਜਕ-ਰਾਜਨੀਤਕ ਫਰਜ਼ ਲੋੜ ਤੋਂ ਵਧ ਛਾਏ ਰਹਿਦੇ ਹਨ। ਇਹਨਾਂ ਚਿੰਤਕਾਂ ਅਨੁਸਾਰ ਕਿਸੇ ਰਚਨਾ ਦਾ ਕਲਾਤਮਕ ਮੁੱਲ ਉਸਦੇ ਗਿਆਨਾਤਮਕ ਮੁੱਲ ਤੋਂ ਬਿਲਕੁੱਲ ਵੱਖ ਹੁੰਦਾ ਹੈ; ਜੇ ਅਸੀਂ ਰਚਨਾ ਦੇ ਕਲਾਤਮਕ ਮੁੱਲ ਨੂੰ ਉਸਦੇ ਗਿਆਨਾਤਮਕ ਮੁੱਲ ਉਤੇ ਆਧਾਰਿਤ ਮੰਨੀਏਂ ਤਾਂ ਫਿਰ ਧਰਮ ਗ੍ਰੰਥ ਅਤੇ ਆਚਾਰ ਸੰਹਿਤਾਵਾਂ, ਸਮਾਜ ਵਿਗਿਆਨ ਦੇ ਸ਼ੋਧ ਗ੍ਰੰਥ ਅਥਵਾ ਵਿਭਿੰਨ ਰਾਜਨੀਤਕ ਦਲਾਂ ਦੇ ਘੋਸ਼ਨਾ ਪੱਤਰ 'ਸ਼ੁਧ' ਸਾਹਿਤਕ ਰਚਨਾਵਾਂ ਤੋਂ ਕਿਤੇ ਜ਼ਿਆਦਾ ਮਹੱਤਵਪੂਰਨ ਜਾਪਣਗੇ। ਇਹਨਾਂ ਚਿੰਤਕਾਂ ਦੀ ਰਾਇ ਵਿਚ ਕਿਸੇ ਰਚਨਾ ਦਾ ਕਲਾਤਮਕ ਮੁੱਲ ਇਸ ਗੱਲ ਨਾਲ ਨਿਰਧਾਰਿਤ ਨਹੀਂ ਹੁੰਦਾ ਕਿ ਉਸ ਵਿਚ ਕੀ ਕੁਝ ਕਿਹਾ ਜਾ ਰਿਹਾ ਹੈ ਅਥਵਾ ਆਲੇ ਦੁਆਲੇ ਦੇ ਜੀਵਨ ਬਾਰੇ ਸਾਨੂੰ ਕਿੰਨੇ ਤੱਥਾਂ ਤੋਂ ਜਾਣੂ ਕਰਾਇਆ ਜਾ ਰਿਹਾ ਹੈ, ਸਗੋਂ ਅਸੀਂ ਵੇਖਣਾ ਇਹ ਹੁੰਦਾ ਹੈ ਕਿ ਰਚਨਾਕਾਰ ਨੇ ਆਪਣੀ ਸੰਵੇਦਨਾ ਉਤੇ ਬਾਹਰੀ ਜੀਵਨ ਤੋਂ ਪੈਣ ਵਾਲੀ ਸੱਟ ਨੂੰ ਕਿੰਨੀ ਪ੍ਰਮਾਣਿਕਤਾ ਨਾਲ ਸ਼ਬਦਬਧ ਕੀਤਾ ਹੈ। ਕਲਾਤਮਕ ਦ੍ਰਿਸ਼ਟੀ ਤੋਂ ਸ੍ਰੇਸ਼ਟ ਰਚਨਾ ਅਸੀਂ ਉਸਨੂੰ ਕਹਾਂਗੇ ਜਿਥੇ ਰਚਨਾਕਾਰ ਆਪਣੇ 'ਭੋਗੇ ਹੋਏ ਯਥਾਰਥ' ਨੂੰ ਬਿਨਾਂ ਕਿਸੇ ਰੁਕਾਵਟ ਦੇ ਪਾਠਕ ਤਕ ਪੁਚਾਉਂਦਾ ਹੈ। ਜੇ ਰਚਨਾਕਾਰ ਨਿਰੋਲ ਜਾਣਕਾਰੀ ਅਥਵਾ ਅੰਕੜਿਆਂ ਦਾ ਸਹਾਰਾ ਲੈਣ ਲਗਦਾ ਹੈ ਤਾਂ ਇਸਦਾ ਸਿੱਧਾ ਮਤਲਬ ਇਨ੍ਹਾਂ ਚਿੰਤਕਾਂ ਦੀਆਂ ਨਜ਼ਰਾਂ ਵਿਚ ਇਹ ਹੋਵੇਗਾ ਕਿ ਜਾਂ ਤਾਂ ਉਸ ਕੋਲ ਕਿਸੇ ਜੀਵਨ ਅਨੁਭਵ ਦਾ ਆਧਾਰ ਨਹੀਂ ਹੈ ਜਾਂ ਫਿਰ ਉਸਨੂੰ ਆਪਣੇ ਅਨੁਭਵ ਦੀ ਸਚਾਈ ਵਿਚ ਵਿਸ਼ਵਾਸ਼ ਨਹੀਂ ਹੈ। ਇਸ ਮੱਤ ਅਨੁਸਾਰ ਵਾਸਤਵ ਵਿਚ ਇਕ ਸ਼ੁੱਧ ਸਾਹਿਤਕ ਰਚਨਾ ਵਿਚ ਕੋਈ ਜਾਣ-ਕਾਰੀ ਦੀ ਮਾਤਰਾ ਨਾ ਹੋਣ ਦੇ ਬਰਾਬਰ ਹੋਣੀ ਚਾਹੀਦੀ ਹੈ ਅਤੇ ਉਸਦੀ ਕਲਾਤਮਕਤਾ ਉਸ ਅਨੁਭਵ ਦੀ ਡੂੰਘਾਈ ਅਤੇ ਜੀਵੰਤਤਾ ਅਨੁਸਾਰ ਆਂਕੀ ਜਾਣੀ ਚਾਹੀਦੀ ਹੈ ਜਿਸ

ਵਿਚ ਸਿਰਜਕ ਸਾਨੂੰ ਸ਼ਬਦਾਂ ਦੇ ਮਾਧਿਅਮ ਰਾਹੀਂ ਭਾਈਵਾਲ ਬਣਾਉਣਾ ਚਾਹੁੰਦਾ ਹੈ। ਰਚਨਾ ਦੇ ਕਲਾਤਮਕ ਤੇ ਗਿਆਨਾਤਮਕ ਮੁੱਲ ਦੇ ਅਲਗਾਉ ਅਤੇ ਅੰਤਰ ਵਿਰੋਧ ਦੇ ਇਸ ਪਿੱਛੇ ਖਿੱਚੂ ਸਿਧਾਂਤ ਦੇ ਵਿਭਿੰਨ ਪਹਿਲੂਆਂ ਨੂੰ ਸਮਝ ਲੈਣ ਤੋਂ ਪਿਛੋਂ ਹੀ ਉਨ੍ਹਾਂ ਦੇ ਸੰਯੋਜਨ ਦੀ ਸਮੱਸਿਆ ਉਪਰ ਠੀਕ ਠੀਕ ਵਿਚਾਰ ਕੀਤੀ ਜਾ ਸਕਦੀ ਹੈ।

ਵਾਸਤਵ ਵਿਚ ਗਿਆਨ ਨੂੰ ਇਕ ਅਤਿ ਸੀਮਿਤ ਅਰਥ ਦੇ ਕੇ ਹੀ ਰਚਨਾ ਦੇ ਕਲਾਤਮਕ ਤੇ ਗਿਆਨਾਤਮਕ ਮੁੱਲਾਂ ਦੇ ਅਲਗਾਉ ਦੇ ਸਿਧਾਂਤ ਦੀ ਸਥਾਪਨਾ ਕੀਤੀ ਜਾਂਦੀ ਹੈ। ਜੇ ਗਿਆਨ ਨੂੰ ਤੱਥਾਂ ਦੇ ਸੰਕਲਨ ਅਤੇ ਸੂਤਰਬੱਧ ਜਾਣਕਾਰੀ ਦਾ ਸਮਾਨਾਰਥਕ ਮੰਨ ਲਿਆ ਜਾਵੇ ਤਾਂ ਇਸ ਸਿੱਟੇ ਉਤੇ ਪਹੁੰਚਣਾ ਆਸਾਨ ਹੋ ਜਾਂਦਾ ਹੈ ਕਿ ਰਚਨਾ ਦੇ ਸਮੁੱਚੇ ਪ੍ਰਭਾਵ ਵਿਚ ਅਥਵਾ ਇਸਦੀ ਵਾਸਤਵਿਕ ਅਰਥਵਾਨਤਾ ਵਿਚ ਇਸਦਾ ਗੌਣ ਸਥਾਨ ਹੋਵੇਗਾ। ਸਾਨੂੰ ਦਸਿਆ ਜਾਂਦਾ ਹੈ ਕਿ ਸ਼ਬਦਾਂ ਦੇ ਮਾਧਿਅਮ ਰਾਹੀਂ ਪੁੱਜਣ ਵਾਲੇ ਭਾਵ ਪੁੰਜ ਅਤੇ ਉਹਨਾਂ ਨੂੰ ਜੋੜਨ ਵਾਲੇ ਮਾਨਸਿਕ ਆਵੇਗਾਂ ਵਿਚ ਹੀ ਇਕ ਰਚਨਾ ਦੀ ਪ੍ਰਾਣ ਸ਼ਕਤੀ ਮੌਜੂਦ ਹੈ। ਜੇ ਰਚਨਾ ਵਿਚ ਮੌਜੂਦ ਤੱਥਾਂ ਤੇ ਵਿਵਰਣਾ ਪਿਛੇ ਇਹ ਰਾਗਾਤਮਕ ਸ਼ਕਤੀ ਘੱਟ ਹੈ ਤਾਂ ਰਚਨਾ ਦਾ ਕਲਾਤਮਕ ਮੁੱਲ ਵੀ ਉਸੇ ਅਨੁਪਾਤ ਅਨੁਸਾਰ ਸੀਮਿਤ ਬਣਿਆ ਰਹਿੰਦਾ ਹੈ। ਜਦੋਂ ਰਚਨਾ ਵਿਚ ਮਿਲਣ ਵਾਲੇ ਭਾਵਪੁੰਜ ਤੇ ਸੰਵੇਦਨਾਵਾਂ ਸਥੂਲ ਜਾਂ ਬਣਾਉਟੀ ਹੋਣ ਤਾਂ ਮਹਿਜ਼ ਤੱਥਾਂ ਦੇ ਸੰਗ੍ਰਹਿ ਦੇ ਜ਼ੋਰ 'ਤੇ ਜਾਂ ਸਮਾਜਕ ਜੀਵਨ ਦੇ ਵਿਭਿੰਨ ਪੱਖਾਂ ਦੇ ਵਰਨਣ ਦੇ ਆਧਾਰ ਉਤੇ ਉਸਨੂੰ ਕਲਾਤਮਕ ਦ੍ਰਿਸ਼ਟੀ ਤੋਂ ਮੁੱਲਵਾਨ ਨਹੀਂ ਬਣਾਇਆ ਜਾ ਸਕਦਾ। ਜੇ ਰਚਨਾ ਦੇ ਅੰਦਰ ਮੌਜੂਦ ਜਾਣਕਾਰੀ ਖੁਦ ਲੇਖਕ ਜਾਂ ਸਾਡੇ ਸਾਹਮਣੇ ਉਭਰ ਕੇ ਆਉਣ ਵਾਲੇ ਕਿਸੇ ਹੋਰ ਪਾਤਰ ਦੀ ਮਾਨਸਿਕਤਾ ਦਾ ਅੰਗ ਬਣ ਕੇ ਪੇਸ਼ ਨਹੀਂ ਹੁੰਦੀ ਅਤੇ ਉਸਦੇ ਮਾਧਿਅਮ ਰਾਹੀਂ ਲੇਖਕ ਜਾਂ ਪਾਤਰ ਦੇ ਭਾਵ ਤੇ ਸੰਵੇਦ-ਨਾਵਾਂ ਕਾਰਜਸ਼ੀਲ ਹੁੰਦੀਆਂ ਨਜ਼ਰ ਨਹੀਂ ਆਉਂਦੀਆਂ ਉਥੇ ਉਸਦੀ ਮੌਜੂਦਗੀ ਰੜਕਣ ਲਗਦੀ ਹੈ ਅਤੇ ਉਹ ਰਚਨਾ ਲਈ ਇਕ ਗੈਰਜ਼ਰੂਰੀ ਬੋਝ ਬਣ ਕੇ ਉਸਦੇ ਪ੍ਰਭਾਵ ਨੂੰ ਹੀਣਾ ਕਰ ਦਿੰਦੀ ਹੈ। ਇਸ ਤਰ੍ਹਾਂ ਦੇ ਸਾਹਿਤ ਚਿੰਤਨ ਦੀ ਇਕ ਬਦਲਵੀਂ ਸਥਾਪਨਾ ਇਹ ਵੀ ਹੋ ਸਕਦੀ ਹੈ ਕਿ ਰਚਨਾ ਵਿਚ ਕਿਸੇ ਵੀ ਪ੍ਰਕਾਰ ਦੀ ਜਾਣਕਾਰੀ ਜਾਂ ਗਿਆਨ ਦਾ ਪ੍ਰਵੇਸ਼ ਹੋਣਾ ਆਪਣੇ ਆਪ ਵਿਚ ਕੋਈ ਮਹੱਤਵ ਨਹੀਂ ਰਖਦਾ ਅਤੇ ਉਥੇ ਦ੍ਰਿਸ਼ਟੀਗੋਚਰ ਹੋਣ ਵਾਲਾ ਸਮੁਚਾ ਗਿਆਨ ਵਾਸਤਵ ਵਿਚ ਮਿਥਿਆ ਗਿਆਨ ਜਾਂ ਸਿਰਫ ਆਡੰਬਰ ਹੁੰਦਾ ਹੈ। ਕਿਸੇ ਸਾਹਿਤਕ ਰਚਨਾ ਵਿਚ ਗਿਆਨ ਦੀ ਪ੍ਰਤੀਤੀ ਸਾਨੂੰ ਕੇਵਲ ਇਸ ਕਰਕੇ ਹੋਣ ਲਗਦੀ ਹੈ ਕਿ ਸਾਹਿਤ ਦਾ ਕਲਾ-ਮਾਧਿਅਮ ਭਾਸ਼ਾ ਹੈ ਜਿਹੜੀ ਕਿ ਸਾਡੇ ਨਿਜੀ ਤੇ ਸਮੂਹਿਕ ਗਿਆਨ ਦੇ ਕੋਸ਼ ਦਾ ਕੰਮ ਵੀ ਕਰਦੀ ਹੈ। ਪਰੰਤੂ ਸਾਨੂੰ ਚੇਤਾਵਨੀ ਦਿਤੀ ਜਾਂਦੀ ਹੈ ਕਿ ਇਕ ਸਾਹਿਤਕ ਰਚਨਾ ਦਾ ਅੰਗ ਬਣਨ ਪਿਛੋਂ ਸ਼ਬਦ ਆਪਣੇ ਸਾਧਾਰਨ ਅਰਥ ਗੁਆ ਬਹਿੰਦੇ ਹਨ ਅਤੇ ਜਿਹੜੇ ਨਵੇਂ ਅਰਥ ਉਹ ਧਾਰਨ ਕਰ ਲੈਂਦੇ ਹਨ ਉਹ ਕੇਵਲ ਉਸ ਵਿਸ਼ੇਸ਼ ਅਨੁਭਵ ਦੇ ਵਾਹਕ ਬਣਨ ਨਾਲ ਉਤਪੰਨ ਹੁੰਦੇ ਹਨ ਜੋ ਕਿ ਰਚਨਾ ਦੀ ਵਾਸਤਵਿਕ ਜਾਨ ਹੈ।

'ਗਿਆਨ' ਤੇ 'ਅਨੁਭਵ' ਦੇ ਇਸ ਵਖਰੇਵੇਂ ਵਿਚ ਗਿਆਨ ਦੀ ਪਰਿਭਾਸ਼ਾ ਤਾਂ

ਸੀਮਤ ਹੁੰਦੀ ਹੀ ਹੈ, 'ਅਨੁਭਵ' ਦੀ ਸਮਝ ਵੀ ਨੁਕਸਦਾਰ ਹੋ ਨਿਬੜਦੀ ਹੈ। ਸਪਸ਼ਟ ਹੈ ਕਿ ਇਥੇ ਵਿਅਕਤੀ ਨੂੰ ਬਾਹਰੀ ਸੰਸਾਰ ਨਾਲੋਂ ਟੁਟੀ ਹੋਈ ਅਜਿਹੀ ਇਕਾਈ ਮੰਨ ਲਿਆ ਜਾਂਦਾ ਹੈ ਜਿਸਦਾ ਉਸਦੇ ਨਾਲ ਲੈਣ ਦੇਣ ਉਸਦੇ ਵਿਭਿੰਨ ਹਮਲਿਆਂ ਨੂੰ ਸਹਿੰਦੇ ਹੋਏ ਕੁਝ ਭਾਵ-ਤਰੰਗਾਂ ਨਾਲ ਉਛਾਲੇ ਖਾਂਦੇ ਰਹਿਣ ਤਕ ਸੀਮਿਤ ਰਹਿੰਦਾ ਹੈ। ਬਾਹਰੀ ਜਗਤ ਨੂੰ ਸਮਝਣ ਦਾ ਯਤਨ ਕਰਨਾ ਤੇ ਉਸਨੂੰ ਬਦਲਨਾ, ਉਸ ਦੇ ਅੰਦਰ ਆਪਣੇ ਵਰਗੇ ਵਿਅਕਤੀਆਂ ਦੀ ਪਛਾਣ ਕਰਕੇ ਉਨ੍ਹਾਂ ਨਾਲ ਸਾਂਝ ਸਥਾਪਿਤ ਕਰਨਾ ਅਤੇ ਆਪਣੇ ਤੇ ਉਨ੍ਹਾਂ ਵਿਰੁਧ ਖੜ੍ਹਨ ਵਾਲੇ ਵਿਅਕਤੀਆਂ ਨਾਲ ਸਮੂਹਿਕ ਰੂਪ ਵਿਚ ਟੱਕਰ ਲੈਣੀ—ਵਿਅਕਤੀ ਅਨੁਭਵ ਦੇ ਇਨ੍ਹਾਂ ਸਾਰੇ ਪਾਸਾਰਾਂ ਨੂੰ ਕੱਟ ਕੇ ਸਾਹਿਤਕ ਗਿਆਨ ਦੀ ਕੋਟੀ ਵਿਚ ਰਖ ਦਿਤਾ ਜਾਂਦਾ ਹੈ ਅਤੇ ਇਹ ਐਲਾਨ ਕਰ ਦਿਤਾ ਜਾਂਦਾ ਹੈ ਕਿ ਇਹ ਸਭ ਕੁਝ ਉਹਨਾਂ ਸਮਾਜ ਸ਼ਾਸਤਰੀਆਂ ਜਾਂ ਵਿਗਿਆਨੀਆਂ ਦੇ ਅਧਿਐਨ ਦੇ ਵਿਸ਼ੇ ਹਨ ਜਿਹੜੇ ਮਾਨਵ ਸਮਾਜ ਤੇ ਪ੍ਰਕ੍ਰਿਤਕ ਜਗਤ ਬਾਰੇ ਜਾਣਕਾਰੀ ਪ੍ਰਾਪਤ ਕਰਨ ਵਿਚ ਜੁਟੇ ਹੋਏ ਹਨ।

ਇਕ ਲੇਖਕ ਤਾਂ ਆਪਣੀ ਸੰਵੇਦਨਾ ਦੇ ਧਰਾਤਲ ਉਤੇ ਹੀ ਥਿਰਕਣ ਮਹਿਸੂਸ ਕਰ ਸਕਦਾ ਹੈ ਅਤੇ ਇਸ ਥਰਥਰਾਹਟ ਦਾ ਪ੍ਰਗਟਾਵਾ ਹੀ ਉਸਦੀ ਰਚਨਾ ਦੇ ਕਲਾਤਮਕ ਮੁੱਲ ਨੂੰ ਨਿਰਧਾਰਿਤ ਕਰਦਾ ਹੈ। ਵਿਅਕਤੀ ਦੀਆਂ ਉਹ ਪ੍ਰਤੀ-ਕਿਰਿਆਵਾਂ ਜਿਹੜੀਆਂ ਉਸਨੂੰ ਦੂਜੇ ਵਿਅਕਤੀਆਂ ਨਾਲ ਜੋੜਦੀਆਂ ਹਨ ਜਾਂ ਸੰਘਰਸ਼ ਦਾ ਰੂਪ ਧਾਰਨ ਕਰ ਲੈਂਦੀਆਂ ਹਨ ਲਾਜ਼ਮੀ ਤੌਰ ਤੇ ਇਸ ਤਰ੍ਹਾਂ ਦੀ ਥਰਥਰਾਹਟ ਦੇ ਵਿਗਾੜ ਦਾ ਸੂਚਕ ਮੰਨ ਲਈਆਂ ਜਾਂਦੀਆਂ ਹਨ। ਇਸ ਤੋਂ ਬਿਨਾਂ ਇਸ ਪ੍ਰਕਾਰ ਦੇ ਚਿੰਤਕਾਂ ਵਲੋਂ ਇਹ ਪ੍ਰਸ਼ਨ ਵੀ ਨਹੀਂ ਉਠਾਇਆ ਜਾਂਦਾ ਕਿ ਰਚਨਾਕਾਰ ਦੀ ਥਰਥਰਾਹਟ ਜਾਂ ਅਨੁਭਵ ਯੋਗਤਾ ਦਾ ਨਿਰਮਾਣ ਕਿਵੇਂ ਹੁੰਦਾ ਹੈ। ਆਮ ਤੌਰ ਤੇ ਇਹੀ ਮੰਨ ਲਿਆ ਜਾਂਦਾ ਹੈ ਕਿ ਇਹ ਕੁਦਰਤ ਵੀ ਅਜਿਹੀ ਦੇਣ ਹੈ ਜਿਹੜੀ ਕੁਝ ਵਿਅਕਤੀਆਂ ਵਿਚ ਉਭਰਵੇਂ ਰੂਪ ਵਿਚ ਮੌਜੂਦ ਰਹਿੰਦੀ ਹੈ ਅਤੇ ਕੇਵਲ ਅਜਿਹੇ ਵਿਅਕਤੀ ਹੀ ਕਲਾ ਕਿਰਤਾਂ ਦੀ ਰਚਨਾ ਕਰ ਸਕਦੇ ਹਨ। ਇਥੇ ਇਹ ਸਮਝਣ ਦੀ ਕੋਸ਼ਿਸ਼ ਵੀ ਨਹੀਂ ਕੀਤੀ ਜਾਂਦੀ ਕਿ ਵਿਭਿੰਨ ਵਿਅਕਤੀਆਂ ਦੀਆਂ ਸੰਵੇਦਨਾਵਾਂ ਤੇ ਅਨੁਭਵ ਯੋਗਤਾਵਾਂ ਦਾ ਰੂਪ ਵੱਖ ਵੱਖ ਕਿਵੇਂ ਹੋ ਜਾਂਦਾ ਹੈ ਅਤੇ ਉਹ ਆਪਣੇ ਪ੍ਰਗਟਾ ਲਈ ਵੱਖ ਵੱਖ ਮਾਧਿਅਮ ਕਿਉਂ ਚੁਣਦੇ ਹਨ। ਵਿਭਿੰਨ ਲੇਖਕਾਂ ਦੀ ਕਾਵਿ-ਅਨੁਭੂਤੀ ਦੀ ਬਣਾਵਟ ਨੂੰ ਕੁਦਰਤ ਦੀ ਉਸ ਰਹੱਸਮਈ ਲੀਲਾ ਦਾ ਅੰਗ ਮੰਨ ਲਿਆ ਜਾਂਦਾ ਹੈ ਜਿਸ ਨੂੰ ਅਸੀਂ ਹੈਰਾਨ ਹੋ ਕੇ ਦੇਖਦੇ ਹੀ ਰਹਿ ਸਕਦੇ ਹਾਂ, ਸਮਝ ਨਹੀਂ ਸਕਦੇ। ਜੇ ਕੁਝ ਅਨੁਭਵਵਾਦੀ ਚਿੰਤਕ ਇਹ ਸਵੀਕਾਰ ਵੀ ਕਰ ਲੈਣ ਕਿ ਸਮਾਜਿਕ ਤਬਦੀਲੀਆਂ ਦੇ ਨਾਲ ਨਾਲ ਕਾਵਿ-ਅਨੁਭੂਤੀ ਦੀ ਬਣਾਵਟ ਵਿਚ ਵੀ ਕੁਝ ਅਦਲ ਬਦਲ ਹੋ ਜਾਂਦਾ ਹੈ ਤਾਂ ਵੀ ਉਹ ਇਹ ਜਾਨਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਸਮਾਜਿਕ ਤਬਦੀਲੀਆਂ ਦੀ ਵਾਸਤਵਿਕ ਪ੍ਰਕਿਰਿਆ ਕੀ ਹੈ ਅਤੇ ਕਾਵਿ-ਅਨੁਭੂਤੀ ਦੀ ਬਣਾਵਟ ਉਨ੍ਹਾਂ ਤਬਦੀਲੀਆਂ ਦੇ ਬਲ ਨਾਲ ਕਿਵੇਂ ਬਦਲਨੀ ਹੈ। ਇਨ੍ਹਾਂ ਚਿੰਤਕਾਂ ਦੀ ਦਲੀਲ ਹੈ ਕਿ ਇਨ੍ਹਾਂ ਸੁਆਲਾਂ ਨੂੰ ਉਠਾਉਣ ਨਾਲ ਹੀ ਅਸੀਂ ਸਾਹਿਤਕ ਚਿੰਤਨ ਦੇ ਖੇਤਰ ਤੋਂ ਬਾਹਰ ਕਦਮ ਰਖ ਲੈਂਦੇ ਹਾਂ। ਰਚਨਾ ਦੇ ਕਲਾਤਮਕ ਤੇ ਗਿਆਨਾਤਮਕ ਮੁੱਲਾਂ ਨੂੰ ਇਕ ਦੂਜੇ ਤੋਂ ਅੱਡ ਕਰਕੇ ਵੇਖਣ ਦੇ ਵਧੇਰੇ

ਯਤਨਾਂ ਦੇ ਆਧਾਰ ਵਿਚ ਇਸ ਅਕਾਰ ਦਾ ਰੱਹਸਮਈਪੁਣਾ ਜ਼ਰੂਰ ਲੁਕਿਆ ਰਹਿੰਦਾ ਹੈ।

ਵਿਅਕਤੀ ਦੀਆਂ ਪ੍ਰਤੀ-ਕਿਰਿਆਵਾਂ ਦੀ ਕਾਂਟ ਛਾਂਟ ਕਰਕੇ ਉਨ੍ਹਾਂ ਨੂੰ ਵਿਅਕਤੀਨਿਸ਼ਟ ਤੇ ਕਾਰਜਹੀਣ ਥਰਥਰਾਹਟ ਵਿਚ ਬਦਲ ਦੇਣ ਤੋਂ ਬਿਨਾਂ ਅਨੁਭਵ ਦੀ ਇਸ ਸਮਝ ਅਨੁਸਾਰ ਸਾਡੀਆਂ ਸਾਰੀਆਂ ਪ੍ਰਤੀਕਿਰਿਆਵਾਂ ਵਿਚ ਬੌਧਿਕ ਸ਼ਕਤੀਆਂ ਦਾ ਜੋ ਯੋਗਦਾਨ ਹੁੰਦਾ ਹੈ ਉਸਨੂੰ ਵੀ ਅੱਖੋਂ ਉਹਲੇ ਕੀਤਾ ਜਾਂਦਾ ਹੈ। ਸਮਾਜ ਵਿਚ ਜੀਣ ਵਾਲੇ ਕਿਸੇ ਵੀ ਪ੍ਰੌਢ ਵਿਅਕਤੀ ਦੇ ਅਨੁਭਵ ਵਿਚ ਉਸਦੀ ਬੁੱਧੀ ਤੇ ਵਿਸ਼ਲੇਸ਼ਣ ਸ਼ਕਤੀ ਲਾਜ਼ਮੀ ਤੌਰ ਤੇ ਮੌਜੂਦ ਰਹਿੰਦੀ ਹੈ ਅਤੇ ਉਸਦੀਆਂ ਭਾਵਨਾਵਾਂ ਨੂੰ ਉਭਾਰਨ ਜਾਂ ਉਨ੍ਹਾਂ ਨੂੰ ਦਿਸ਼ਾ ਪ੍ਰਦਾਨ ਕਰਨ ਵਿਚ ਉਸਦੀ ਬੌਧਿਕ ਸ਼ਕਤੀ ਦਾ ਫ਼ੈਸਲਾਕੁਨ ਰੋਲ ਹੁੰਦਾ ਹੈ। ਸਾਡਾ ਅਨੁਭਵ ਕੇਵਲ ਸ਼ੁਧ ਇੰਦਰਿਆਵੀ ਭਾਵਾਂ ਤੇ ਥਿਰਕਣਾਂ ਦਾ ਜਮ੍ਹਾਂ ਜੋੜ ਨਹੀਂ ਹੁੰਦਾ। ਉਸ ਵਿਚ ਸਾਡੇ ਆਲੇ ਦੁਆਲੇ ਦੇ ਸੰਸਾਰ ਦੇ ਸਮਾਜਕ ਜੀਵਨ ਨੂੰ ਨਿਰਧਾਰਿਤ ਕਰਨ ਵਾਲੀਆਂ ਮੁਖ ਸ਼ਕਤੀਆਂ ਦੀ ਘੱਟ ਜਾਂ ਵਧ ਤੀਖਣ ਪਛਾਣ ਹਮੇਸ਼ਾ ਮੌਜੂਦ ਰਹਿੰਦੀ ਹੈ ਅਤੇ ਇਸ ਪਛਾਣ ਦੇ ਅਧਾਰ 'ਤੇ ਸਾਡੀਆਂ ਭਾਵਨਾਵਾਂ ਦਾ ਸਰੂਪ ਅਤੇ ਉਨ੍ਹਾਂ ਦੀ ਦਿਸ਼ਾ ਕਾਫੀ ਹੱਦ ਤੱਕ ਨਿਸ਼ਚਿਤ ਹੁੰਦੇ ਹਨ। ਭਾਵਨਾਵਾਂ ਤੇ ਬੁਧੀ ਨੂੰ ਅਲੱਗ ਕਰਕੇ ਅਸੀਂ ਭਾਵਨਾਵਾਂ ਨੂੰ ਕੇਵਲ ਉਸ ਸਥੂਲ ਤੇ ਮਕਾਨਕੀ ਰੂਪ ਵਿਚ ਹੀ ਦੇਖ ਸਕਦੇ ਹਾਂ ਜੋ ਸਮਾਜ ਦੇ ਭਾਰੂ ਤੱਤਾਂ ਰਾਹੀਂ ਸੰਸਕਾਰਾਂ ਦੇ ਰੂਪ ਵਿਚ ਸਾਡੇ ਉਤੇ ਮੜ੍ਹ ਦਿਤੀਆਂ ਜਾਂਦੀਆਂ ਹਨ ਅਤੇ ਜਿਨ੍ਹਾਂ ਨੂੰ ਅਸੀਂ ਅਚੇਤ ਰੂਪ ਵਿਚ ਅਪਣਾ ਲੈਂਦੇ ਹਾਂ ਜਾਂ ਫਿਰ ਉਨ੍ਹਾਂ ਨੂੰ ਅਜਿਹੀਆਂ ਬੁਨਿਆਦੀ ਜੀਵੰਤ ਪ੍ਰਵਿਰਤੀਆਂ ਦੇ ਰੂਪ ਵਿਚ ਦੇਖਣ ਲਗਦੇ ਹਾਂ ਜੋ ਕਈ ਸਤਹੀ ਅਦਲਾ ਬਦਲੀਆਂ ਦੇ ਬਾਵਜੂਦ ਸਾਰ ਰੂਪ ਵਿਚ ਆਦਿਮ ਕਾਲ ਤੋਂ ਮਾਨਵੀ ਸੁਭਾ ਦੀ ਕੱਚੀ ਸਮੱਗਰੀ ਬਣੀਆਂ ਆ ਰਹੀਆਂ ਹਨ। ਇਤਿਹਾਸਕ ਵਿਕਾਸ ਨੇ ਮਨੁਖੀ ਅਨੁਭਵ ਵਿਚ ਜੋ ਪਾਸਾਰ ਜੋੜੇ ਹਨ ਉਨ੍ਹਾਂ ਨੂੰ ਇਸ ਪ੍ਰਕਾਰ ਦੇ ਚਿੰਤਨ ਵਿਚ ਲਗਭਗ ਪੂਰੀ ਤਰ੍ਹਾਂ ਰੱਦ ਕਰ ਦਿਤਾ ਜਾਂਦਾ ਹੈ। ਸਮਾਜਕ ਜੀਵਨ ਵਿਚ ਵਿਅਕਤੀ ਦੀ ਆਪਣੀ ਭੂਮਿਕਾ ਦੇ ਫਲ ਸਰੂਪ ਉਸਦੇ ਵਿਅਕਤਿਤਵ ਦਾ ਕਿਵੇਂ ਨਿਰਮਾਣ ਹੁੰਦਾ ਹੈ, ਇਸ ਨੂੰ ਸਮਝ ਸਕਣ ਦੀ ਸੰਭਾਵਨਾ ਵੀ ਬਾਕੀ ਨਹੀਂ ਰਹਿੰਦੀ, ਕੋਈ ਵੀ ਵਿਅਕਤੀ ਆਪਣੇ ਵਿਕਾਸ ਦੇ ਹਰੇਕ ਪੜਾਅ ਵਿਚ ਬੁਧੀ ਤੇ ਭਾਵਨਾ ਦੋਹਾਂ ਦੇ ਮਾਧਿਅਮ ਰਾਹੀਂ ਆਪਣੇ ਆਲੇ ਦੁਆਲੇ ਦੇ ਜੀਵਨ ਨਾਲ ਦੋ ਚਾਰ ਹੁੰਦਾ ਰਹਿੰਦਾ ਹੈ ਅਤੇ ਇਸ ਤਰ੍ਹਾਂ ਆਪਣੇ ਅਮਲਾਂ ਦੁਆਰਾ ਅਜਿਹੀ ਸਮਝ ਪੈਦਾ ਕਰਦਾ ਰਹਿੰਦਾ ਹੈ ਜਿਹੜੀ ਉਸਦੇ ਉਦੋਂ ਤਕ ਦੇ ਅਨੁਭਵ ਦੇ ਸਾਰ ਤੱਤ ਨੂੰ ਦਰਸਾਉਂਦੀ ਹੈ। ਇਸੇ ਸਮਝ ਦੇ ਆਧਾਰ ਉਤੇ ਉਸਦੀ ਸ਼ਖਸੀਅਤ ਅੱਗੇ ਵਿਕਾਸ ਕਰਦੀ ਹੈ ਅਤੇ ਇਸੇ ਸਮਝ ਦੇ ਮਾਧਿਅਮ ਰਾਹੀਂ ਉਹ ਆਪਣੇ ਨਵੇਂ ਪੁਰਾਣੇ ਅਨੁਭਵਾਂ ਨੂੰ ਇਕ ਦੂਜੇ ਨਾਲ ਜੋੜਦਾ ਰਹਿੰਦਾ ਹੈ। 'ਗਿਆਨ' ਤੋਂ ਸਾਡਾ ਭਾਵ ਅਸਲ ਵਿਚ ਇਸੇ 'ਸਮਝ' ਜਾਂ ਪਛਾਣ ਤੋਂ ਹੋਣਾ ਚਾਹੀਦਾ ਹੈ ਜਿਹੜੀ ਵਿਅਕਤੀ ਨੂੰ ਆਪਣੇ ਸਮੁਚੇ ਅਨੁਭਵਾਂ ਦੇ ਫਲਸਰੂਪ ਪ੍ਰਾਪਤ ਹੁੰਦੀ ਹੈ। ਇਸ ਸਮਝ ਵਿਚ ਬੁੱਧੀ ਤੇ ਭਾਵ ਦੋਵੇਂ ਹੀ ਅਭਿੰਨ ਰੂਪ ਵਿਚ ਮੌਜੂਦ ਰਹਿੰਦੇ ਹਨ। ਇਕ ਵਿਅਕਤੀ ਦੇ ਅੰਤਰ ਜਗਤ ਤੇ ਬਾਹਰੀ ਜਗਤ ਵਿਚ ਜਿੰਨੀ ਵਿਆਪਕਤਾ ਤੇ ਤੀਬਰਤਾ ਹੋਵੇਗੀ ਉਨੀ ਹੀ ਪ੍ਰੌਢਤਾ ਉਸਦੀ ਸਮਝ ਵਿਚ ਦ੍ਰਿਸ਼ਟੀਗੋਚਰ ਹੋਵੇਗੀ। ਜਦੋਂ ਅਸੀਂ

ਰਚਨਾ ਦੇ ਗਿਆਨਾਤਮਕ ਮੁਲ ਨੂੰ ਉਸ ਵਿਚ ਪ੍ਰਾਪਤ ਵਿਅਕਤੀ ਤੇ ਸਮਾਜ ਬਾਰੇ ਲੇਖਕ ਦੀ ਇਸ ਤਰ੍ਹਾਂ ਦੀ ਸਮਝ ਦੇ ਰੂਪ ਵਿਚ ਦੇਖਣ ਲਗਦੇ ਹਾਂ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਉਸਦਾ ਕਲਾਤਮਕ ਮੁਲ ਉਸਦੇ ਗਿਆਨਾਤਮਕ ਮੁਲ ਤੋਂ ਵੱਖ ਨਹੀਂ ਹੋ ਸਕਦਾ।

ਇਥੇ ਇਹ ਯਾਦ ਰਖਣਾ ਵੀ ਉਚਿਤ ਹੋਵੇਗਾ ਕਿ ਇਕ ਲੇਖਕ ਆਪਣੇ ਸਮੇਂ ਦੇ ਜੀਵਨ ਦੇ ਮਰਮ ਨੂੰ ਕਿਥੋਂ ਤੱਕ ਛੂਹ ਸਕੇਗਾ ਇਹ ਉਸਦੀਆਂ ਨਿਜੀ ਯੋਗਤਾਵਾਂ ਦੇ ਨਾਲ ਨਾਲ ਉਸਦੇ ਸ਼੍ਰੇਣੀ-ਚਰਿਤਰ ਉਤੇ ਵੀ ਨਿਰਭਰ ਕਰਦਾ ਹੈ। ਕਿਸੇ ਵੀ ਸ਼੍ਰੇਣੀ ਸਮਾਜ ਵਿਚ ਇਕ ਵਿਅਕਤੀ ਦੀ ਜੀਵਨ ਪ੍ਰਤੀਕਿਰਿਆ—ਜਿਸ ਵਿਚ ਉਸਦੇ ਰਾਗ-ਵਿਰਾਗਾਤਮਕ ਆਵੇਗ ਉਸਦੀ ਚਿੰਤਨ ਪ੍ਰਣਾਲੀ ਤੇ ਉਸਦੇ ਕਾਰਜ ਸਭ ਸ਼ਾਮਲ ਹਨ—ਉਸਦੀ ਸ਼੍ਰੇਣੀਗਤ ਰੋਲ ਤੋਂ ਨਿਰਧਾਰਿਤ ਹੁੰਦੀ ਹੈ। ਜੇ ਉਹ ਲੋਟੂ ਜਮਾਤ ਨਾਲ ਜੁੜਿਆ ਹੈ ਤਾਂ ਉਸਦਾ ਦ੍ਰਿਸ਼ਟੀਕੋਣ, ਉਸਦੇ ਭਾਵ ਆਵੇਗ, ਤੇ ਉਸਦੇ ਨਿਰਣੇ ਇਕ ਵਿਸ਼ੇਸ਼ ਰੂਪ ਧਾਰਨ ਕਰਨਗੇ। ਉਹ ਸਿਰਫ ਕੁਝ ਹੀ ਸੁਆਲਾਂ ਨੂੰ ਕੇਂਦਰੀ ਮਹੱਤਵ ਦੇਵੇਗਾ ਅਤੇ ਉਨ੍ਹਾਂ ਦੁਆਲੇ ਹੀ ਉਸਦੀ ਸਾਰੀ ਮਾਨਸਿਕ ਸ਼ਕਤੀ ਕੇਂਦਰਿਤ ਹੋ ਜਾਵੇਗੀ। ਸਮਕਾਲੀ ਜੀਵਨ ਦੇ ਬਹੁਤ ਸਾਰੇ ਪ੍ਰਸ਼ਨਾਂ ਨੂੰ ਉਹ ਇਕਦਮ ਅਣਡਿਠ ਕਰ ਦੇਵੇਗਾ। ਉਹ ਜਾਂ ਤਾਂ ਸਮਾਜ ਨੂੰ ਬਦਲਨ ਵਾਲੀਆਂ ਸ਼ਕਤੀਆਂ ਤੋਂ ਅਭਿੱਜ ਰਹੇਗਾ ਜਾਂ ਉਨ੍ਹਾਂ ਤੋਂ ਭੈਅ ਭੀਤ ਹੋ ਕੇ ਉਨ੍ਹਾਂ ਉਤੇ ਦੂਸ਼ਣਬਾਜ਼ੀ ਕਰੇਗਾ। ਇਸਦੇ ਉਲਟ ਜੇ ਕੋਈ ਲੇਖਕ ਆਪਣੇ ਆਪ ਨੂੰ ਬਹੁਗਿਣਤੀ ਮਿਹਨਤਕਸ਼ ਜਨਤਾ ਦਾ ਅੰਗ ਮੰਨ ਕੇ ਚਲਦਾ ਹੈ ਤਾਂ ਉਸ ਦੀਆਂ ਭਾਵਨਾਵਾਂ ਦੀ ਦਿਸ਼ਾ, ਉਸਦਾ ਦ੍ਰਿਸ਼ਟੀਕੋਣ ਤੇ ਉਸਦੇ ਕਾਰਜ ਅਥਵਾ ਯਥਾਰਥ ਦੀ ਉਸਦੀ ਪੂਰੀ ਸਮਝ ਵਖਰੀ ਕਿਸਮ ਦੀ ਹੋਵੇਗੀ। ਮਿਹਨਤਕਸ਼ ਜਨਤਾ ਦੇ ਸੰਘਰਸ਼ ਨਾਲ ਜੁੜੇ ਹੋਏ ਮਘਦੇ ਪ੍ਰਸ਼ਨਾਂ ਨੂੰ ਉਹ ਆਪਣੀਆਂ ਰਚਨਾਵਾਂ ਦੇ ਕੇਂਦਰ ਵਿਚ ਰਖੇਗਾ ਅਤੇ ਉਨ੍ਹਾਂ ਉਤੇ ਤਿੱਖੀ ਰੋਸ਼ਨੀ ਪਾ ਕੇ ਆਪਣੀਆਂ ਰਚਨਾਵਾਂ ਦੇ ਕਲਾਤਮਕ ਮੁੱਲ ਨੂੰ ਵਧਾਏਗਾ। ਉਨ੍ਹਾਂ ਸਾਰੇ ਲੇਖਕਾਂ ਨੂੰ ਅਸੀਂ ਪਿਛਾਂਹਖਿਚੂ ਕਹਾਂਗੇ ਜਿਨ੍ਹਾਂ ਦੀ ਚੇਤਨਾ (ਅਥਵਾ ਉਨ੍ਹਾਂ ਦੀ ਸੰਵੇਦਨਾ ਤੇ ਚਿੰਤਨ ਪ੍ਰਣਾਲੀ ਦੋਵੇਂ ਹੀ) ਅਜਿਹੀ ਸ਼੍ਰੇਣੀ ਦੀਆਂ ਕਦਰਾਂ ਕੀਮਤਾਂ ਤੇ ਉਸਦੇ ਵਿਸ਼ਵ ਦ੍ਰਿਸ਼ਟੀਕੋਣ ਨਾਲ ਜੁੜੀ ਹੋਈ ਹੈ ਜੋ ਇਤਿਹਾਸਕ ਵਿਕਾਸ ਦੇ ਅਮਲ ਵਿਚ ਪਛੜ ਕੇ ਪ੍ਰਕ੍ਰਿਤਕ ਸ਼ਕਤੀਆਂ ਦੇ ਸੁਭਾਵਕ ਰੁਝਾਨ ਦੇ ਉਲਟ ਹੋ ਗਈ ਹੈ ਅਤੇ ਸਮਾਜ ਦੀਆਂ ਉਤਪਾਦਨ ਸ਼ਕਤੀਆਂ ਦੇ ਵਿਕਾਸ ਵਿਚ ਰੋੜਾ ਅਟਕਾਉਣ ਲੱਗਾ ਹੈ। ਵਿਅਕਤੀਗਤ ਰੂਪ ਵਿਚ ਅਜਿਹਾ ਕੋਈ ਲੇਖਕ ਆਪਣੇ ਆਪ ਨੂੰ ਭਾਵੇਂ ਬਹੁਤ ਹੀ ਭਾਵਸ਼ੀਲ, ਈਮਾਨਦਾਰ ਤੇ ਤੀਖਣ ਬੁਧੀ ਵਾਲਾ ਮੰਨਦਾ ਹੋਵੇ, ਤੱਤਕਾਲੀ ਜੀਵਨ ਦੀਆ ਕੇਂਦਰੀ ਸਚਾਈਆਂ ਦੀ ਠੀਕ ਪਛਾਣ ਕਰਨੀ ਉਸ ਲਈ ਸੰਭਵ ਨਹੀਂ ਹੋਵੇਗੀ ਅਤੇ ਉਸਦੀ ਇਹ ਕਮਜ਼ੋਰੀ ਇਕੋ ਸਮੇਂ ਭਾਵਨਾਵਾਂ ਦੀ ਨਿਰਜਿੰਦਤਾ ਤੇ ਚਿੰਤਨ ਦੀਆਂ ਅਸੰਗਤੀਆਂ ਵਿਚ ਪ੍ਰਗਟ ਹੋਵੇਗੀ। ਕੁਝ ਕਵੀਆਂ ਦੀਆਂ ਰਚਨਾਵਾਂ ਜੇ ਅੱਜ ਸਾਨੂੰ ਕਲਾਤਮਕ ਦ੍ਰਿਸ਼ਟੀ ਤੋਂ ਮਹੱਤਵਪੂਰਨ ਦਿਖਾਈ ਨਹੀਂ ਦਿੰਦੀਆਂ ਤਾਂ ਇਸ ਲਈ ਕਿ ਉਨ੍ਹਾਂ ਦੀਆਂ ਰਚਨਾਵਾਂ ਵਿਚ ਸਮਕਾਲੀ ਯਥਾਰਥ ਦੀ ਸਹੀ ਸਮਝ ਉਭਰ ਕੇ ਨਹੀਂ ਆਉਂਦੀ, ਗਲਤ ਦ੍ਰਿਸ਼ਟੀਕੋਣ ਅਪਣਾ ਲੈਣ ਕਰਕੇ ਅਜਿਹੇ ਸਾਰੇ ਕਵੀ ਅੱਜ ਦੇ ਜੀਵਨ ਦੇ ਕੇਂਦਰੀ ਮਸਲਿਆਂ ਨੂੰ ਜਾਂ ਤਾਂ ਛੋਂਹਦੇ ਵੀ ਨਹੀਂ ਜਾਂ ਫਿਰ ਉਨ੍ਹਾਂ ਨੂੰ ਵਿਕਰਿਤ ਤੇ ਅਮੂਰਤ

ਢੰਗ ਨਾਲ ਪੇਸ਼ ਕਰਦੇ ਹਨ । ਪ੍ਰਾਪਤ ਜੀਵਨ ਦੇ ਮਾਰਮਿਕ ਪੱਖ ਨਾਲ ਸੰਬੰਧ ਨਾ ਹੋਣ ਕਾਰਨ ਅਜਿਹੇ ਕਵੀਆਂ ਦੀਆਂ ਰਚਨਾਵਾਂ ਵਿਚ ਪ੍ਰਗਟ ਹੋਣ ਵਾਲੀਆਂ ਭਾਵਨਾਵਾਂ ਵੀ ਸਾਨੂੰ ਬੇਜਾਨ ਤੇ ਖੋਖਲੀਆਂ ਵਿਖਾਈ ਦੇਣਗੀਆਂ । ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਜਿਨ੍ਹਾਂ ਰਚਨਾਵਾਂ ਦਾ ਗਿਆਨਾਤਮਕ ਮੁੱਲ ਘੱਟ ਹੈ ਉਹ ਕਲਾਤਮਕ ਦ੍ਰਿਸ਼ਟੀ ਤੋਂ ਵੀ ਮਹੱਤਵ ਪੂਰਨ ਨਹੀਂ ਹੋ ਸਕਦੀਆਂ ।

ਪਿਛਲੇ ਦਹਾਕੇ ਵਿਚ ਅਕਵਿਤਾਵਾਦੀਆਂ ਦੀਆਂ ਰਚਨਾਵਾਂ ਵਿਚ ਜੋ ਮਾਰੂ ਤੇ ਨਾਂਹ ਪੱਖੀ ਸੁਰ ਦਿਖਾਈ ਦਿੰਦਾ ਹੈ ਉਸਦੇ ਸਹੀ ਸਰੂਪ ਨੂੰ ਵੀ ਅਸੀਂ ਉਸਦੇ ਪਿੱਛੇ ਲੁਕੀ ਤੱਤਕਾਲੀ ਜੀਵਨ ਦੀ ਪਿਛਾਂਹ ਖਿਚੂ ਸਮਝ ਨੂੰ ਧਿਆਨ ਵਿਚ ਰਖਦੇ ਹੋਏ ਹੀ ਪਛਾਣ ਸਕਦੇ ਹਾਂ ਵਧੇਰੇ ਅਕਵਿਤਾਵਾਦੀ ਕਵੀਆਂ ਨੇ ਪੂੰਜੀਵਾਦੀ ਪ੍ਰਬੰਧ ਦੇ ਅੰਤਰਗਤ ਹੋਣ ਵਾਲੀ ਮਨੁਖੀ ਸੁਭਾ ਦੀ ਗਿਰਾਵਟ ਨੂੰ ਹੀ ਅੰਤਿਮ ਸੱਚ ਮੰਨ ਲਿਆ ਅਤੇ ਇਸੇ ਦੇ ਅਧਾਰ 'ਤੇ ਉਨ੍ਹਾਂ ਨੇ ਸਾਰੇ ਮਾਨਵੀ ਮੁੱਲਾਂ ਨੂੰ ਮਿਥਿਆਂ ਘੋਸ਼ਿਤ ਕਰ ਦਿਤਾ । ਇਸ ਪ੍ਰਕਾਰ ਦੇ ਵਧੇਰੇ ਕਵੀਆਂ ਦੇ ਗੁੱਸੇ ਪਿਛੇ ਜਿਹੜੀ ਨਿਪੁੰਸਕ ਸਮਰਪਣ ਦੀ ਭਾਵਨਾ ਲੁਕੀ ਹੋਈ ਸੀ ਉਹ ਹੌਲੀ ਹੌਲੀ ਸਾਹਮਣੇ ਆਉਂਦੀ ਗਈ ਹੈ ਅਤੇ ਇਸ ਤਰ੍ਹਾਂ ਉਸਦੀ ਸੰਵੇਦਨਾ ਤੇ ਚਿੰਤਨ ਪ੍ਣਾਲੀ ਦਾ ਪਿਛਾਂਹਖਿਚੂ ਚਰਿੱਤਰ ਸਪਸ਼ਟ ਹੁੰਦਾ ਗਿਆ ਹੈ । ਅਕਵਿਤਾਵਾਦੀ ਰਚਨਾਵਾਂ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਉਪਰੋਂ ਮਹਿਜ਼ ਭਾਵ-ਆਵੇਸ਼ ਨੂੰ ਲੈ ਕੇ ਤੁਰਦੀ ਦਿਸਣ ਵਾਲੀ ਕਵਿਤਾ ਵਿਚ ਵੀ ਕੇਵਲ ਭਾਵ-ਆਵੇਸ਼ ਹੀ ਨਹੀਂ ਤੱਤਕਾਲੀ ਵਸਤੂ ਸਥਿਤੀ ਦੀ ਇਕ ਗਲਤ ਸਮਝ ਵੀ ਮੌਜੂਦ ਰਹਿੰਦੀ ਹੈ । ਜਿਉਂ ਹੀ ਅਕਵਿਤਾਵਾਦੀ ਕਾਵਿ-ਧਾਰਾ ਤੋਂ ਪ੍ਰਭਾਵਿਤ ਕੁਝ ਸਿਰਜਕਾਂ ਦੀ ਯਥਾਰਥ ਦੀ ਸਮਝ ਵਿਚ ਸੁਧਾਰ ਹੋਣ ਲੱਗਾ, ਉਨ੍ਹਾਂ ਦੀਆਂ ਭਾਵਨਾਵਾਂ ਵਿਚ ਵੀ ਨਿਖਾਰ ਆਉਣ ਲੱਗਾ ਅਤੇ ਉਨ੍ਹਾਂ ਦੀਆਂ ਰਚਨਾਵਾਂ ਦਾ ਭਾਵਾਤਮਕ ਮੁੱਲ ਵਧ ਗਿਆ । ਜਿਵੇਂ ਜਿਵੇਂ ਕੁਮਾਰ ਵਿਕਲ ਵਰਗੇ ਕਵੀ ਅਕਵਿਤਾਵਾਦੀ ਸਮਝ ਦੇ ਅਤਿ ਸਰਲੀਕਰਨਾਂ ਅਤੇ ਵਿਗਾੜਾਂ ਤੋਂ ਮੁਕਤ ਹੁੰਦੇ ਗਏ ਤਿਵੇਂ ਤਿਵੇਂ ਉਨ੍ਹਾਂ ਦੀਆਂ ਰਚਨਾਵਾਂ ਦੀ ਗੰਭੀਰਤਾ ਤੇ ਸਾਰਥਕਕਤਾ ਵਧਦੀ ਚਲੀ ਗਈ । ਜਿਥੇ ਕੁਮਾਰ ਵਿਕਲ ਵਰਗੇ ਕਵੀ ਆਪਣੇ ਬਦਲੇ ਹੋਏ ਦ੍ਰਿਸ਼ਟੀਕੋਣ ਤੇ ਵਸਤੂ ਸਥਿਤੀ ਦੀ ਸਹੀ ਸਮਝ ਦੇ ਜ਼ੋਰ 'ਤੇ ਸ਼ਕਤੀਸ਼ਾਲੀ ਜਨਵਾਦੀ ਕਵਿਤਾ ਦੀ ਰਚਨਾ ਕਰਨ ਲਗੇ ਉਥੇ ਜਗਦੀਸ਼ ਚਤੁਰਵੇਦੀ, ਕੈਲਾਸ਼ ਵਾਜਪਾਈ, ਸਮਿਤ੍ਰ ਮੋਹਨ ਤੇ ਮਧੁਕਰ ਵਰਗੇ ਕਵੀ ਵਸਤੂ ਸਥਿਤੀ ਦੀ ਗਲਤ ਸਮਝ ਕਾਇਮ ਰਖ ਕੇ ਨਿਰਾਰਥਕ ਪੈਂਤੜੇਬਾਜ਼ੀ ਕਰਦੇ ਰਹੇ ਅਤੇ ਭੱਦੇ ਸ਼ੂੰਨਵਾਦ ਤੇ ਪ੍ਰਸ਼ਿਤਿਸ਼ਵਾਦ ਦੇ ਵਿਚਕਾਰ ਝੂਟਦੇ ਰਹੇ ।

ਅੱਜ ਕਲ ਲਿਖੀ ਜਾਣ ਵਾਲੀ ਜਨਵਾਦੀ ਕਵਿਤਾ ਦੇ ਉਸ ਭਾਗ ਉਤੇ ਜੇ ਅਸੀਂ ਨਜ਼ਰ ਮਾਰੀਏ ਜਿਸ ਪਿਛੇ ਨਿਮਨ-ਪੂੰਜੀਵਾਦੀ ਸੰਵੇਦਨਾ ਤੇ ਦ੍ਰਿਸ਼ਟੀਕੋਣ ਮੌਜੂਦ ਹਨ ਤਾਂ ਵੀ ਅਸੀਂ ਦੇਖਾਂਗੇ ਕਿ ਰਚਨਾਵਾਂ ਦਾ ਕਲਾਤਮਕ ਮੁੱਲ ਉਨ੍ਹਾਂ ਦੇ ਗਿਆਨਾਤਮਕ ਮੁੱਲ ਉਤੇ ਪੂਰੀ ਤਰ੍ਹਾਂ ਨਿਰਭਰ ਹੈ । ਜੇ ਵੇਣੂ ਗੋਪਾਲ ਤੇ ਪੰਕਜ ਸਿੰਘ ਵਰਗੇ ਕਵੀ ਆਪਣੇ ਖੱਬੇ ਪੱਖੀ ਮੁਹਾਵਰੇ ਤੇ ਅੰਦਾਜ਼ ਦੇ ਬਾਵਜੂਦ ਬਹੁਤ ਪ੍ਰਤਿਭਾਸ਼ਾਲੀ ਰਚਨਾਵਾਂ ਨਹੀਂ ਲਿਖ ਸਕਦੇ ਤਾਂ ਉਸਦਾ ਇਕ ਮੁਖ ਕਾਰਨ ਇਹੀ ਹੈ ਕਿ ਉਹ ਆਪਣੀ ਮਧ-ਵਰਗੀ ਹਉਮੈ ਦੀ ਲਪੇਟ 'ਚੋਂ

ਨਹੀਂ ਨਿਕਲ ਸਕੇ । ਆਪਣੇ ਇਸ ਨਿਜਵਾਦ ਦੇ ਕਾਰਨ ਉਹ ਕਈ ਵਾਰ ਇਹ ਨਿਸਚਿਤ ਕਰਨੋਂ ਉਕ ਜਾਂਦੇ ਹਨ ਕਿ ਅੱਜ ਜੀਵਨ ਵਿਚ ਕਿਹੜਾ ਮਸਲਾ ਘਟ ਮਹੱਤਵਪੂਰਨ ਹੈ ਤੇ ਕਿਹੜਾ ਵਧੇਰੇ । ਆਪਣੇ ਦ੍ਰਿਸ਼ਟੀਕੋਣ ਨੂੰ ਕਾਇਮ ਰਖਣ ਵਿਚ ਵੀ ਅਜਿਹੇ ਕਵੀਆਂ ਨੂੰ ਕਾਫੀ ਮੁਸ਼ਕਿਲ ਪੇਸ਼ ਆਉਂਦੀ ਹੈ । ਇਕ ਹੀ ਰਚਨਾ ਵਿਚ ਸਾਨੂੰ ਬੇਹੱਦ ਆਤਮ ਵਿਸ਼ਵਾਸ਼ ਤੇ ਹਾਰ ਭਾਵਨਾ, ਅਤਿ ਖੱਬੀ ਮਾਅਰਕੇਬਾਜ਼ੀ ਤੇ ਫੋਕੀ ਭਾਵੁਕਤਾ ਰਲ ਗੱਡ ਦਿਖਾਈ ਦਿੰਦੀਆਂ ਹਨ । ਇਸਦੇ ਉਲਟ ਜੋ ਕਵੀ ਆਪਣੇ ਮਧ-ਵਰਗੀ ਨਿਜਵਾਦ ਨੂੰ ਤਿਆਗ ਕੇ ਸੰਘਰਸ਼-ਸ਼ੀਲ ਜਨ-ਸਮੂਹਾਂ ਨਾਲ ਭਾਵਾਤਮਕ ਸਾਂਝ ਸਥਾਪਿਤ ਕਰ ਚੁਕੇ ਹਨ ਅਤੇ ਉਨ੍ਹਾਂ ਦੇ ਅਨੁਭਵਾਂ ਉਤੇ ਅਧਾਰਿਤ ਇਤਿਹਾਸਕ ਭੌਤਿਕਵਾਦੀ ਦ੍ਰਿਸ਼ਟੀਕੋਣ ਨੂੰ ਸਪਸ਼ਟ ਰੂਪ ਵਿਚ ਅਪਣਾ ਚੁੱਕੇ ਹਨ, ਉਨ੍ਹਾਂ ਦੀਆਂ ਰਚਨਾਵਾਂ ਵਧੇਰੇ ਤੱਤਮਈ ਅਤੇ ਪ੍ਰਭਾਵਸ਼ਾਲੀ ਦਿਖਾਈ ਦਿੰਦੀਆਂ ਹਨ । ਅਜਿਹੇ ਕਵੀਆਂ ਦੀਆਂ ਭਾਵਨਾਵਾਂ ਵਿਚ ਸਥਾਈਪੁਣਾ ਤੇ ਉਨ੍ਹਾਂ ਦੇ ਚਿੰਤਨ ਵਿਚ ਕਸਾਉ ਨਾਲੋਂ ਨਾਲ ਉਭਰ ਆਉਂਦੇ ਹਨ ।

ਜਿਉਂ ਜਿਉਂ ਕਿਸੇ ਸਮਾਜ ਵਿਚ ਸ਼੍ਰੇਣੀ ਸੰਘਰਸ਼ ਤੇਜ਼ ਹੁੰਦਾ ਹੈ, ਉਥੇ ਜਨਵਾਦੀ ਕਵੀਆਂ ਦੇ ਦ੍ਰਿਸ਼ਟੀਕੋਣ ਦਾ ਸਪਸ਼ਟ ਹੋਣਾ ਤੇ ਉਨ੍ਹਾਂ ਦੀਆਂ ਭਾਵਨਾਵਾਂ ਦਾ ਤੀਖਣ ਹੋਣਾ ਇਕ ਹੀ ਪ੍ਰਕਿਰਿਆ ਦੇ ਵਿਭਿੰਨ ਪੱਖ ਹਨ । ਜੇ ਕਿਸੇ ਲੇਖਕ ਦੀ ਦ੍ਰਿਸ਼ਟੀ ਸਾਫ ਨਹੀਂ ਹੈ ਤਾਂ ਉਸ ਦੀਆਂ ਭਾਵਨਾਵਾਂ ਵਿਚ ਵੀ ਖਿੰਡਾਅ ਤੇ ਸਿਥਲਤਾ ਹੋਵੇਗੀ ਅਤੇ ਜੇ ਭਾਵਨਾਵਾਂ ਦੀ ਪੱਧਰ ਉਤੇ ਉਹ ਚੋਟ ਮਹਿਸੂਸ ਨਹੀਂ ਕਰਦਾ ਜਾਂ ਸਿਰਫ ਸਤਹੀ ਹਲਚਲ ਮਹਿਸੂਸ ਕਰਦਾ ਹੈ ਤਾਂ ਇਸਦਾ ਭਾਵ ਹੈ ਕਿ ਉਸਦੀ ਚਿੰਤਨ ਪ੍ਰਣਾਲੀ ਵਿਚ ਵੀ ਕੁਝ ਸਮਝੌਤਾਵਾਦੀ ਭੁਲੇਖੇ ਜਾਂ ਵਿਗਾੜ ਮੌਜੂਦ ਹਨ । ਅਜਿਹੇ ਸਮੇਂ ਇਹ ਵਿਸ਼ੇਸ਼ ਰੂਪ ਵਿਚ ਸਪਸ਼ਟ ਹੋ ਜਾਂਦਾ ਹੈ ਕਿ ਰਚਨਾ ਵਿਚ ਪੇਸ਼ 'ਸਮਝ' ਦੀ ਕਮਜ਼ੋਰੀ ਨਾਲ ਉਸਦਾ ਕਲਾਤਮਕ ਮੁੱਲ ਇਕ ਦਮ ਘੱਟ ਜਾਵੇਗਾ । ਅੱਜ ਦੀਆਂ ਸਹੀ ਜਨਵਾਦੀ ਲਿਖਤਾਂ ਵਿਚ ਜੋ ਸੰਘਰਸ਼-ਸ਼ੀਲਤਾ ਹੈ, ਉਹਨਾਂ ਵਿਚ ਨਾ ਤਾਂ ਸਮਝੌਤਾਵਾਦੀ ਲਿਜ਼ਲਿਜ਼ਾਪਣ ਹੋਣਾ ਚਾਹੀਦਾ ਹੈ ਤੇ ਨਾ ਹੀ ਵਿਅਕਤੀਵਾਦੀ ਸਮਝ ਦੀ ਬੁਖਲਾਹਟ ਤੇ ਬੇਵਿਸ਼ਵਾਸੀ ; ਉਸਦੀ ਸੁਰ ਸੰਜਮੀ ਹੋਵੇਗੀ, ਉਸ ਵਿਚ ਬੌਧਿਕ ਕਸਾਉ ਹੋਵੇਗਾ, ਉਸ ਵਿਚ ਲੋਟੂ ਤੇ ਲੁੱਟੇ ਜਾਂਦੇ ਵਰਗਾਂ ਦੇ ਹਿੱਤਾਂ ਦੀ ਟੱਕਰ ਦੀ ਅਨਿਵਾਰਤਾ ਸਪਸ਼ਟ ਦਿਖਾਈ ਦੇਵੇਗੀ, ਉਸ ਵਿਚ ਵਸਤੂਪਰਕ ਕਠੋਰਤਾ ਤਾਂ ਹੋਵੇਗੀ ਪਰ ਅਣਮਨੁਖੀ ਕਠੋਰਤਾ ਨਹੀਂ ਤੇ ਨਾ ਹੀ ਲੁਕਵੀਂ ਭਾਵਕਤਾ । ਉਥੇ ਰਚਨਾਕਾਰ ਦੀ ਵੱਖਰੀ ਸ਼ਖਸੀਅਤ ਵੀ ਗਾਇਬ ਹੁੰਦੀ ਦਿਸੇਗੀ ਅਤੇ ਉਹ ਇਕ ਸਮੂਹਵਾਦੀ ਸ਼ਖਸੀਅਤ ਪ੍ਰਾਪਤ ਕਰ ਲਵੇਗਾ । ਕਿਉਂਕਿ ਇਸ ਪ੍ਰਕਾਰ ਦੀਆਂ ਰਚਨਾਵਾਂ ਵਿਚ ਭਾਵਨਾ ਤੇ ਚਿੰਤਨ ਦੋਵਾਂ ਹੀ ਪੱਧਰਾਂ ਉਤੇ ਇਕ ਪ੍ਰੌਢ ਸਮਝ ਦਿਸੇਗੀ, ਇਨ੍ਹਾਂ ਰਚਨਾਵਾਂ ਦਾ ਕਲਾਤਮਕ ਮੁੱਲ ਵੀ ਉਸੇ ਹਿਸਾਬ ਉਚਾ ਹੋਵੇਗਾ ।

ਜਦੋਂ 'ਗਿਆਨ' ਨੂੰ ਅਸੀਂ ਸਮਝ ਦੇ ਰੂਪ ਵਿਚ ਰਚਨਾ ਵਿਚ ਦੇਖਣ ਲਗਦੇ ਹਾਂ ਤਾਂ ਇਹ ਸੁਆਲ ਏਨਾ ਮਹੱਤਵ ਪੂਰਨ ਨਹੀਂ ਰਹਿੰਦਾ ਕਿ ਇਹ ਗਿਆਨ ਸਪਸ਼ਟ ਵਿਵੇਚਨ-ਵਿਸ਼ਲੇਸ਼ਨ ਦੇ ਰੂਪ ਵਿਚ ਰਚਨਾ ਵਿਚ ਮੌਜੂਦ ਹੈ ਕਿ ਸੂਖਮ ਰੂਪ ਵਿਚ ਜਨਵਾਦੀ ਗੀਤਾਂ ਵਿਚ ਤੇ ਕੁਝ ਲਘੂ ਕਥਾਵਾਂ ਤੇ ਬਿਰਤਾਂਤਾਂ ਵਿਚ ਸਪਸ਼ਟ ਰੂਪ ਵਿਚ ਵਸਤੂ ਸਥਿਤੀ ਦੇ

ਵਿਭਿੰਨ ਪੱਖਾਂ ਦਾ ਵਿਸ਼ਲੇਸ਼ਣ ਆਮ ਤੌਰ ਤੇ ਨਹੀਂ ਮਿਲਦਾ ਤੇ ਨਾ ਹੀ ਉਥੇ ਕੋਈ ਰਾਜਨੀਤਕ ਕਾਰਜਨੀਤੀ ਦਿਖਾਈ ਦਿੰਦੀ ਹੈ। ਪਰੰਤੂ ਇਥੇ ਵੀ ਵਸਤੂ ਸਥਿਤੀ ਦੀ ਰਚਨਾਕਾਰ ਦੀ ਸਮਝ ਰਚਨਾ ਦੇ ਢਾਂਚੇ ਤੇ ਸਰੂਪ ਨੂੰ ਨਿਸਚਿਤ ਕਰਦੀ ਹੈ ਉਸੇ ਦੇ ਆਧਾਰ 'ਤੇ ਉਸਦਾ ਕਲਾਤਮਕ ਮੁੱਲ ਅੰਕਿਤ ਕੀਤਾ ਜਾਂਦਾ ਹੈ। ਦੂਜੀਆਂ ਰਚਨਾਵਾਂ ਦੇ ਵਿਸ਼ੇ ਵਸਤੂ ਤੇ ਰੂਪ ਦੀਆਂ ਲੋੜਾਂ ਅਨੁਸਾਰ ਸਪਸ਼ਟ ਵਰਨਣਾਂ ਤੇ ਵਿਸਤ੍ਰਿਤ ਵਿਸ਼ਲੇਸ਼ਣ ਦਾ ਵੀ ਸਹਾਰਾ ਲਿਆ ਜਾ ਸਕਦਾ ਹੈ। ਜ਼ਰੂਰੀ ਸ਼ਰਤ ਕੇਵਲ ਸਮਝ ਦੀ ਪ੍ਰੌਢਤਾ ਹੈ ਨਾ ਕਿ ਇਹ ਕਿ ਉਹ ਸਮਝ ਰਚਨਾ ਵਿਚ ਕਿਸ ਢੰਗ ਨਾਲ ਪੇਸ਼ ਕੀਤੀ ਜਾ ਰਹੀ ਹੈ। ਰਚਨਾਕਾਰ ਆਪਣੀਆਂ ਯੋਗਤਾਵਾਂ ਤੇ ਸਥਿਤੀ ਦੀ ਮੰਗ ਅਨੁਸਾਰ ਵਸਤੂ ਸਥਿਤੀ ਦੀ ਸਮਝ ਨੂੰ ਪਾਠਕ ਤਕ ਪੁਚਾਉਣ ਦੀ ਵਿਧੀ ਦੀ ਚੋਣ ਖੁਦ ਕਰ ਲਵੇਗਾ। ਇਸ ਸੰਬੰਧੀ ਕੋਈ ਪੱਕੇ ਸਿਧਾਂਤਾਂ ਦੀ ਪਾਲਣਾ ਨਹੀਂ ਹੋ ਸਕਦੀ। ਮੋਟੇ ਸੁਝਾਅ ਦੇ ਤੌਰ ਤੇ ਏਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਰਚਨਾਕਾਰ ਆਪਣੀ ਸਮਝ ਨੂੰ ਸੰਦੇਹ ਤੇ ਅਸਪਸ਼ਟਤਾ ਦਾ ਖਤਰਾ ਮੁੱਲ ਲਏ ਬਿਨਾਂ ਜਿੰਨੇ ਨਾਟਕੀ, ਸੂਖਮ ਤੇ ਸੰਘਣੇ ਰੂਪ ਵਿਚ ਪਾਠਕ ਤਕ ਸੰਚਾਰ ਕਰ ਸਕੇਗਾ ਉਨਾ ਹੀ ਉਸਦੀ ਰਚਨਾ ਦਾ ਪ੍ਰਭਾਵ ਵਧੇਰੇ ਹੋਵੇਗਾ ਭਾਵੇਂ ਉਸਦਾ ਕਲਾਤਮਕ ਮੁਲ ਮੁਖ ਤੌਰ ਤੇ ਗਿਆਨਾਤਮਕ ਮੁਲ ਤੋਂ ਹੀ ਤੇ ਨਿਰਧਾਰਿਤ ਹੋਵੇਗਾ। oo

[ਹਿੰਦੀ ਤੋਂ ਅਨੁਵਾਦ : ਹਰਿਭਜਨ ਹਲਵਾਰਵੀ]

ਸਾਹਿਤ ਦਾ ਕਾਰਜ ਸਦਾ ਉਸ ਜਮਾਤ ਨੂੰ ਜਥੇਬੰਦ ਕਰਨਾ ਰਿਹਾ ਹੈ ਜਿਸਦਾ ਕਿ ਇਹ ਬੁਲਾਰਾ ਹੁੰਦਾ ਹੈ। ਜਦੋਂ ਸਾਹਿਤ ਨੂੰ 'ਕਲਾ ਕਲਾ ਲਈ' ਵੀ ਕਿਹਾ ਜਾਂਦਾ ਹੈ ਅਤੇ ਬੜੀ ਸਾਵਧਾਨੀ ਨਾਲ ਇਸ ਨੂੰ ਕਿਸੇ ਵੀ ਰਾਜਨੀ-ਤਕ, ਧਾਰਮਿਕ ਤੇ ਦੁਨਿਆਵੀ ਸਭਿਆਚਾਰਕ ਮੰਤਵਾਂ ਨਾਲੋਂ ਤੋੜ ਲਿਆ ਜਾਂਦਾ ਹੈ ਉਦੋਂ ਵੀ ਇਸਨੇ ਉਨ੍ਹਾਂ ਦੀ ਸੇਵਾ ਕੀਤੀ ਹੈ, ਕਿਉਂਕਿ ਅਖੌਤੀ ਸ਼ੁਧ ਸਾਹਿਤ ਵੀ ਇਸ ਨੂੰ ਪੈਦਾ ਕਰਨ ਵਾਲੀ ਜ਼ਮਾਤ ਦੀ ਕਿਸੇ ਸਥਿਤੀ ਦਾ ਕੋਈ ਨਾ ਕੋਈ ਪ੍ਰਤੀ-ਬਿੰਬ ਪੇਸ਼ ਕਰਦਾ ਹੈ।

**ਅਨਾਤੋਲੀ ਲੂਣਾਚਾਰਸਕੀ**

# ਸਮੀਉਲਾ ਕੁਰੈਸ਼ੀ
# ਪੰਜਾਬੀ ਲੋਕ ਕਹਾਣੀਆਂ ਦਾ ਸੁਭਾਅ

[ਸਿਰਜਣਾ ਦੇ ਪਿਛਲੇ ਅੰਕਾਂ ਵਿਚ ਪਾਠਕ ਪਾਕਿਸਤਾਨੀ ਦਾਨਸ਼ਵਰਾਂ ਨਜ਼ਮ ਹੁਸੈਨ ਸਈਅਦ ਤੇ ਮੇਜਰ ਇਸਹਾਕ ਮੁਹੰਮਦ ਦੇ ਪੰਜਾਬੀ ਸਾਹਿਤ ਤੇ ਸਭਿਆਚਾਰ ਦੀ ਖੋਜ ਤੇ ਮੁਲਾਂਕਣ ਨਾਲ ਸੰਬੰਧਿਤ ਲੇਖ ਪੜ੍ਹ ਚੁੱਕੇ ਹਨ। ਏਸ ਅੰਕ ਵਿਚ ਅਸੀਂ ਇਕ ਹੋਰ ਪਾਕਿਸਤਾਨੀ ਦਾਨਸ਼ਵਰ ਸਮੀਉਲਾ ਕੁਰੈਸ਼ੀ ਦਾ ਪੰਜਾਬੀ ਲੋਕ ਕਹਾਣੀਆਂ ਦੇ ਸੁਭਾਅ ਸੰਬੰਧੀ ਇਕ ਖੋਜ ਭਰਪੂਰ ਲੇਖ ਦੇ ਰਹੇ ਹਾਂ। ਭਾਵੇਂ ਇਸ ਲੇਖ ਵਿਚੋਂ ਕੁਝ ਕੁਝ ਭਾਵੁਕਤਾ ਦੀ ਝਲਕ ਮਿਲਦੀ ਹੈ, ਪਰ ਏਧਰਲੇ ਤੇ ਉਧਰਲੇ ਪੰਜਾਬ ਦੀ ਸਭਿਆਚਾਰਕ ਸਾਂਝ ਨੂੰ ਦ੍ਰਿੜਾਉਣ ਦਾ ਇਕ ਉਪਰਾਲਾ ਹੋਣ ਕਾਰਨ ਸਾਡੀ ਪ੍ਰਸ਼ੰਸਾ ਦਾ ਅਧਿਕਾਰੀ ਹੈ। ਉਮੀਦ ਹੈ ਪਾਠਕ ਇਸ ਲੇਖ ਨੂੰ ਪਸੰਦ ਕਰਨਗੇ।
—ਸੰਪਾਦਕ]

ਸਾਰੇ ਜੱਗ ਦੀਆਂ ਲੋਕ ਕਹਾਣੀਆਂ ਦੇ ਪਿੱਛੇ ਇੰਝ ਜਾਪਦਾ ਏ ਜਿਵੇਂ ਲਗ ਪਗ ਇਕੋ ਤੇ ਅਜਿਹੇ ਬੰਦੇ ਦੀ ਸਮਝ ਬੁੱਧ ਏ ਜੀਹਦਾ ਸੁਭਾਅ ਸਾਦ ਮੁਰਾਦਾ ਤੇ ਆਪ ਮੁਹਾਰਾ ਏ ਤੇ ਜੀਹਦਾ ਜ਼ਿਹਨ ਰਲਦੀਆਂ ਮਿਲਦੀਆਂ ਕਹਾਣੀਆਂ ਘੜਦਾ ਏ, ਨਾਲੇ ਹਯਾਤੀ ਵਿਚ ਹੋਣ ਵਾਲੇ ਨਿੱਤ ਦਿਹਾੜ ਦੇ ਵਕੂਇਆਂ ਵਾਪਰੀਆਂ ਤੋਂ ਘੱਟ ਵੱਧ ਇਕੋ ਜਿਹੇ ਸਿੱਟੇ ਕਢਦਾ ਏ। ਦੁਨੀਆਂ ਦੇ ਵੱਖ ਵੱਖ ਇਲਾਕਿਆਂ ਤੇ ਅੱਡ ਅੱਡ ਵਸੇਬ ਦੀਆਂ ਲੋਕ ਕਹਾਣੀਆਂ ਦੇ ਪਾ-ਰਾਹ ਤੇ ਸਿਰਨਾਵਿਆਂ ਵਿਚ ਹੱਦੋਂ ਬਾਹਰਾ ਇਕੋ ਜਿਹਾ ਤੇ ਸਗਵਾਂਪਨ, ਮੁਹਾਂਦਰੇ ਦਾ ਮੇਲ ਤੇ ਸਾਂਝ ਵੀ ਭਾਵੇਂ ਤੇ ਏਸੇ ਪਾਰੋਂ ਹੈ। ਇੰਝ ਜਾਪਦਾ ਏ ਜਿਵੇਂ ਦੁਨੀਆਂ ਦੀਆਂ ਸਾਰੀਆਂ ਕੌਮਾਂ ਦੀਆਂ ਲੋਕ ਕਹਾਣੀਆਂ ਕਿਸੇ ਮੁਢਲੇ ਸਮੇਂ ਵਿਚ ਇਕੋ ਪਰਿਵਾਰ ਨੇ ਸੁਣੀਆਂ ਸੁਣਾਈਆਂ ਹੋਣ ਤੇ ਮੁੜ ਉਸੇ ਪਰਿਵਾਰ ਦੇ ਪੁੱਤ ਪੋਤਰੇ ਤੇ ਦੋਹਤੀਆਂ ਦੋਹਤਰੇ ਦੁਨੀਆਂ ਦੀਆਂ ਚੌਹਾਂ ਕੂੰਟਾਂ ਵਿਚ ਜਿਥੇ ਜਿਥੇ ਖਿਲਰ ਗਏ ਉਥੇ ਨਿੱਕੇ ਮੋਟੇ ਫਰਕ ਨਾਲ ਇਹ ਲੋਕ ਕਹਾਣੀਆਂ ਭਾਵੇਂ ਕਵਿਤਾ ਰਾਹੀਂ ਤੇ ਭਾਵੇਂ ਵਾਰਤਕ ਰੂਪ ਵਿਚ ਖਿਲਰ ਪੁਲਰ ਗਈਆਂ। ਕਿੱਸਾ ਕਹਾਣੀ ਆਖਣ ਸੁਣਨ ਤੇ ਬਾਤਾਂ ਪਾਵਣ ਬੰਦੇ ਦੀ ਨਿਰੋਲ ਤਬਾਅ ਦਾ ਮੁੱਢੋਂ ਖਾਸਾ ਰਿਹਾ ਏ ਉਦੋਂ ਵੀ ਜਦੋਂ ਉਹ ਜੰਗਲ ਬੇਲੇ ਤੇ ਗੁਫਾਵਾਂ ਦਾ ਵਾਸੀ ਹਾ ਤੇ ਉਦੋਂ ਵੀ ਜਦ ਉਹ ਉਨਤੀ ਦੇ ਸਮੇਂ ਵਿਚ ਆ ਪੁਜਿਆ। ਵਿਚਾਲ ਵਿੱਥ ਪਾਰੋਂ ਭਾਵੇਂ ਆਖਣ ਦੇ ਢਬ ਢੰਗ ਵਿਚ ਫਰਕ ਆ ਗਿਆ ਹੋਵੇ ਪਰ ਕਹਾਣੀਆਂ ਦਾ ਤਾਣਾ ਪੇਟਾ ਅੱਜ ਤਾਈਂ ਅਸਲੋਂ ਇਕੋ ਜਿਹਾ ਰਿਹਾ ਏ।

ਥਾਂ ਥਾਂ ਦੇ ਵਸਨੀਕਾਂ ਦੀਆਂ ਲੋਕ ਕਹਾਣੀਆਂ ਵਿਚ ਇਕੋ ਜਿਹੀ ਰੰਗਣ ਤੇ ਸਗਵਾਂ ਮੁਹਾਂਦਰਾ ਏਸ ਕਰਕੇ ਵੀ ਹੈ ਜੇ ਅਸਲੋਂ ਬੰਦੇ ਦੀਆਂ ਸੱਧਰਾਂ, ਚਾਅ, ਰੁਝੇਵੇਂ ਤੇ ਲੋੜਾਂ ਥੋੜਾਂ ਇਕੋ ਜਿਹੀਆਂ ਰਹੀਆਂ ਨੇ ਤੇ ਅੱਜ ਵੀ ਹੈਨ। ਪਰ ਗਹੁ ਕਰਕੇ ਵੇਖਿਆ ਜਾਵੇ ਤੇ ਕਿਤੇ ਕਿਤੇ ਇਹਨਾਂ ਵਿਚ ਚੋਖਾ ਫਰਕ ਤੇ ਵਿੱਥ ਦਾ ਥਹੁ ਵੀ ਲਗਦਾ ਏ। ਉਹਦੀ ਵਜਾਹ ਇਹ ਵੇ ਜੇ ਵੱਖੋ ਵੱਖ ਇਲਾਕਿਆਂ ਵਿਚ ਰਹਿਤਲ ਦੀ ਤਰੱਕੀ ਤੇ ਉਨਤੀ ਦੇ ਵੱਖੋ ਵੱਖ

ਦਰਜੇ ਤੇ ਪੱਧਰਾਂ ਨੇ ਤੇ ਜ਼ਾਤ ਸਫਾਤ ਲਈ ਉਹ ਸੁਰਤ ਵੀ ਹੈ ਜਿਹੜੀ ਆਪਣੀ ਸੰਭਾਲ ਸਾਂਭ ਤੇ ਖਿਲਾਰ ਕਾਰਨ ਆਪ ਤਵਾਰੀਖ ਦੇ ਵਹਿਣ ਅੱਗੇ ਡੱਕੇ ਲਾ ਦੇਂਦੀ ਏ। ਅਜਿਹੇ ਡੱਕੇ ਉਚੇਚਿਆਂ ਨਸਲੀ ਤੇ ਇਲਾਕਿਆਂ ਨਾਲ ਖਾਸ ਆਪਣੀ ਰੰਗਣ ਦੀਆਂ ਕਹਾਣੀਆਂ ਘੜਨ ਦਾ ਮੂਜਬ ਬਣਦੇ ਨੇ ਤੇ ਅਜਿਹੀਆਂ ਕਹਾਣੀਆਂ ਸਮਕਾਲੀ ਜਾਂ ਬੀਤੀ ਹੋਈ ਵਸੋਂ ਤੋਂ ਆਪਣੀ ਰੰਗਣ ਤੇ ਮੁਹਾਂਦਰੇ ਵਿਚ ਅੱਡ ਹੋ ਜਾਂਦੀਆਂ ਨੇ।

ਮਨੁੱਖ ਨੇ ਹਮੇਸ਼ ਕਾਇਨਾਤ ਅੰਦਰ ਆਪਣੀ ਜ਼ਾਤ ਦਾ ਖੋਜ ਲਾਵਣ ਤੇ ਖੁਰਾ ਨੱਪਣ ਦੇ ਯਤਨ ਤੇ ਦੋਹਾਂ ਵਿਚਾਲੇ ਸਾਕਾਚਾਰੀ ਦੀ ਸਿਆਣ ਦੇ ਉਪਰਾਲੇ ਕੀਤੇ ਨੇ। ਇਨਸਾਨ ਦੀ ਰਹਿਤ ਬਹਿਤ ਵਿਚ ਲੋਕ ਕਹਾਣੀਆਂ ਅਸਲੋਂ ਏਸੇ ਜ਼ਾਤ ਸਫਾਤ ਦੀ ਖੋਜ ਦਿਆਂ ਯਤਨਾਂ ਦਾ ਵੀ ਸਿੱਟਾ ਏ। ਰੁੱਤਾਂ ਦੇ ਭੇਸ ਵਟਾਵਣ ਤੋਂ ਬੰਦਾ ਸਿੱਧਾ ਸਾਹਵਾਂ ਅਸਰ ਲੈਂਦਾ ਏ। ਜਦੋਂ ਬੰਦੇ ਨੇ ਡਿੱਠਾ ਪਈ ਕਦੇ ਤੇ ਭੋਇੰ ਦੀ ਹਰਿਆਉਂ ਹਯਾਤੀ ਨੂੰ ਸੁਖ ਤੇ ਸ਼ਾਂਤ ਬਖਸ਼ਦੀ ਏ ਤੇ ਕਦੇ ਧਰਤੀ ਉਜੜਕੇ ਆਪਣਾ ਸੋਹਣ ਸੁਹੱਪਣ ਤੇ ਹਰਿਆਉਂ ਵੀ, ਨਿੱਸਰ ਤੇ ਪੁੰਗਿਆਰ ਤੇ ਤਾਕਤ ਕੁੱਵਤ ਉੱਕਾ ਗੁਆ ਬਹਿੰਦੀ ਏ, ਏਥੋਂ ਤਾਈਂ ਜੇ ਹਯਾਤੀ ਦੇ ਸੋਏ ਸੁੱਕ ਜਾਂਦੇ ਨੇ ਤਦੋਂ ਇਕ ਵਾਰੀ ਫੇਰ ਚੇਤਰ ਦਾ ਚੰਨ ਖਿੜਦਾ ਏ, ਫਿਤਰਤ ਦੀ ਦੇਵੀ ਜਾਗਦੀ ਏ, ਮੁੜ ਪੱਤਝੜ ਆਉਂਦੀ ਏ ਤੇ ਫਿਤਰਤ ਇਕ ਵਾਰ ਵੱਤ ਅਖੀਂ ਮੀਟ ਕੇ ਸੌਂ ਜਾਂਦੀ ਏ, ਇਹ ਸਾਰੀ ਖੇਡ ਬੰਦੇ ਦੀ ਸੁਰਤ ਇਕ ਵਾਰੀ ਤਾਂ ਭੁਲਾ ਕੇ ਰੱਖ ਦੇਂਦੀ ਏ। ਫਿਤਰਤ ਦੀਆ ਏਹਾ ਅਦਾਵਾਂ ਬੰਦੇ ਦੀ ਵਸੋਂ ਵਿਚ ਲੋਕ ਕਹਾਣੀਆਂ ਦੇ ਜੰਮ ਪੁੰਗਿਆਰ ਦਾ ਬਾਇਸ ਬਣਦੀਆਂ ਨੇ ਤੇ ਬੰਦਾ ਕਾਇਨਾਤ ਦੇ ਤੋਰੇ ਟਿੱਕੇ ਨਾਲ ਸਾਂਝ ਤੇ ਰਿਸ਼ਤਾ ਜੋੜਨ ਲਈ ਨਵੀਆਂ ਨਵੀਆਂ ਕਹਾਣੀਆਂ ਘੜਦਾ ਏ। ਇੰਝ ਵੀ ਆਖਿਆ ਜਾ ਸਕਦਾ ਏ ਜੇ ਬੰਦੇ ਦੀ ਸੁਰਤ ਸ਼ਊਰ ਦੀਆਂ ਮੁਢਲੀਆਂ ਵਾਪਰੀਆਂ ਤੇ ਵੇਖੀਆਂ ਚਾਖੀਆਂ ਦਾ ਇਜ਼ਹਾਰ ਆਪੂੰ ਆਪ ਲੋਕ ਕਹਾਣੀਆਂ ਦੇ ਰੂਪ ਵਿਚ ਢਲ ਜਾਂਦਾ ਏ। ਅਜਿਹੀ ਮੁਢਲੀ ਇਨਸਾਨੀ ਸੁਰਤ ਹਯਾਤੀ ਤੇ ਜੱਗ ਦੇ ਭੇਤ ਖੋਲ੍ਹਣ, ਜਜ਼ਬੇ ਤੇ ਕਰਕ ਦਾ ਜਾਦੂ ਵੇਖਣ, ਸਮਝ ਤੇ ਬੁੱਧ ਦਾ ਇਜ਼ਹਾਰ ਕਰਨ ਤੇ ਨਿੱਤ ਦਿਹਾੜੇ ਦੇ ਮਸਲਿਆਂ ਝੇੜਿਆਂ ਤੇ ਵਖੇੜਿਆਂ ਉਤੇ ਸੋਚਣ ਤੇ ਵਿਚਾਰਨ ਦਾ ਇਕ ਰਲਿਆ ਮਿਲਿਆ ਤੇ ਅਜਿਹਾ ਢੰਗ ਏ ਜਿਹੜਾ ਬੰਦੇ ਦੀ ਸੁਰਤ ਦੀ ਸੈਂਕੜਿਆਂ ਵਰ੍ਹਿਆਂ ਦੀ ਸਾਂਝੀ ਮਿਹਨਤ ਤੇ ਜਿੰਨ੍ਹਾਂ ਪਾਰੋਂ ਅਖੀਰ ਲੋਕ ਕਹਾਣੀਆਂ ਦਾ ਭੇਸ ਵਟਾ ਲੈਂਦਾ ਏ।

ਜਾਪਦਾ ਏ ਜੇ ਮੁਢਲੀ ਇਨਸਾਨੀ ਰਹਿਤਲ ਵਿਚ ਕਬੀਲਿਆਂ ਦੇ ਆਪੋ ਵਿਚ ਦੇ ਚੜ੍ਹਤਲ ਧਾਵੇ ਤੇ ਸ਼ਿਕਾਰਾਂ ਖੇਡਾਂ ਤੇ ਛਿੰਝਾਂ ਰਾਸਾਂ ਦੇ ਵੇਰਵੇ ਆਪੇ ਆਪ ਲੋਕ ਕਹਾਣੀਆਂ ਦੇ ਰੂਪ ਵਿਚ ਢਲ ਗਏ ਹੋਵਣਗੇ। ਜਦੋਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਪੁਰਖਾਂ ਦੇ ਕਾਰਨਾਮੇ ਯਾਦ ਰੱਖਣ ਦਾ ਵਕੂਫ ਆਇਆ ਹੋਸੀ ਤੇ ਆਪਣੇ ਵਡਿੱਕਿਆਂ ਦੀਆਂ ਗੱਲਾਂ ਕਰਕੇ ਤੇ ਬਾਤਾਂ ਪਾ ਕੇ ਉਹ ਆਪਣੇ ਬਾਰੇ ਵੀ ਰੌਣਕ ਵਧਾਂਦੇ ਹੋਸਨ। ਏਸ ਕਰਕੇ ਇਹ ਗੱਲ ਢੁਕਦੀ ਏ ਜੇ ਕੋਈ ਵੀ ਲੋਕ ਕਹਾਣੀ ਕਿਸੇ ਵੀ ਇਕ ਜ਼ਿਹਨ ਦੀ ਘੜਤ ਨਹੀਂ ਸਗੋਂ ਸਮੇਂ ਸਮੇਂ ਵਿਚ ਹਰ ਕਹਾਣੀ ਦੇ ਮਹੱਲਾਂ ਦੇ ਪੁਰਾਣੇ ਕਿੰਗਰੇ ਭੁਰਦੇ ਰਹੇ ਤੇ ਨਵੇਂ ਮੋਤੀ ਜੜੇ ਜਾਂਦੇ ਰਹੇ। ਹਰ ਲੋਕ ਕਹਾਣੀ ਅੱਜ ਦੇ ਇਨਸਾਨ ਤੀਕ ਸੈਂਕੜਿਆਂ ਸਗੋਂ ਹਜ਼ਾਰਾਂ

ਵਰ੍ਹਿਆਂ ਦਾ ਪੰਧ ਕਰਕੇ ਅੱਪੜੀ ਏ ਤੇ ਹਰ ਪੀੜ੍ਹੀ ਨੇ ਅਗਲੇ ਪੋਸ਼ ਨੂੰ ਲੋਕ ਕਹਾਣੀ ਦਾ ਵਿਰਸਾ ਇਕ ਅਮਾਨਤ ਜਾਣਕੇ ਸੌਂਪਿਆ ਏ। ਹਰ ਲੋਕ ਕਹਾਣੀ ਅਣ ਮਿਥਿਆਂ ਲੋਕਾਂ ਦੀ ਸਾਂਝੀ ਘੜਤ ਦਾ ਸਿੱਟਾ ਵੀ ਆਖੀ ਜਾ ਸਕਦੀ ਏ।

ਲੋਕ ਕਹਾਣੀ ਪੁਰਾਣੀ ਤੋਂ ਪੁਰਾਣੀ ਇਨਸਾਨੀ ਵਸੋਂ ਵਿਚ ਵੀ ਲੱਭ ਜਾਂਦੀ ਏ ਤੇ ਏਸ ਵਿਚ ਮੁਢ ਕਦੀਮ ਤੋਂ ਇਕ ਤਰ੍ਹਾਂ ਦੇ ਡਰਾਮੇ ਦਾ ਢੰਗ ਹੋਂਵਦਾ ਏ। ਭਾਵੇਂ ਤੇ ਏਸੇ ਕਰਕੇ ਡਰਾਮੇ ਦੇ ਸੁਭਾਅ ਦਾ ਮੁੱਢ ਵੀ ਅਸਲੋਂ ਲੋਕ ਕਹਾਣੀਆਂ ਦੇ ਸੁਭਾਅ ਉਤੇ ਈ ਬੱਝਾ ਏ। ਡਰਾਮੇ ਦਾ ਸਾਕ ਵੀ ਹਯਾਤੀ ਨਾਲ ਉਨਾ ਹੀ ਗੂੜ੍ਹਾ ਤੇ ਭਰਵਾਂ ਏ ਜਿੰਨਾ ਲੋਕ ਕਹਾਣੀ ਦਾ। ਸਾਹਮਣੇ ਦੀ ਤੇ ਪੁਰਾਣੀ ਜ਼ਿੰਦਗੀ ਦੋਹਾਂ ਨੂੰ ਜੀਰਕੇ ਨਵੀਂ ਦਾ ਥਹੁ ਪਤਾ ਦੱਸਣ ਦਾ ਕੰਮ ਡਰਾਮਾ ਵੀ ਉਸੇ ਈ ਤਰ੍ਹਾਂ ਕਰਦਾ ਏ ਜਿਸ ਤਰ੍ਹਾਂ ਲੋਕ ਕਹਾਣੀਆਂ। ਧੁਰੋਂ ਲੈਕੇ ਅੱਜ ਤਾਈਂ ਜ਼ਹੂਰ ਵਿਚ ਆਵਣ ਵਾਲੇ ਵਕੂਏ ਕਿਸੇ ਨਾ ਮੁਕਣ ਵਾਲੇ ਡਰਾਮੇ ਦੀਆਂ ਹੀ ਵੰਨ ਸੁਵੰਨੀਆਂ ਝਾਕੀਆਂ ਜਾਪਦੇ ਨੇ ਜਿਸ ਵਿਚ ਬੰਦਾ ਆਪ ਈ ਤਮਾਸ਼ੇ ਕਰਦਾ ਵੀ ਏ ਤੇ ਤਮਾਸ਼ਾ ਵੇਖਦਾ ਵੀ ਏ। ਜਿਵੇਂ ਡਰਾਮਾ ਉਪਰਲੀਆਂ ਗੱਲਾਂ ਤੇ ਅੰਦਰਲੀਆਂ ਬਾਤਾਂ ਦਾ ਇਕ ਮਾਅਨੀਦਾਰ ਰਲਾ ਏ ਉਸੇ ਤਰ੍ਹਾਂ ਲੋਕ ਕਹਾਣੀ ਦਾ ਕੱਚਾ ਮਾਲ ਵੀ ਹਯਾਤੀ ਦੇ ਸਟੇਜ ਉਪਰ ਖਿਲਰਿਆ ਪਿਆ ਏ ਜੀਹਨੂੰ ਵਸੇਬ ਦੀਆਂ ਲੋੜਾਂ ਤੇ ਸੁਭਾਵਾਂ ਮੁਤਾਬਕ ਨਜ਼ਮ ਤੇ ਨਸਰ ਦੋਹਾਂ ਵਿਚ ਗੁੰਨ੍ਹ ਕੇ ਲੋਕ ਕਹਾਣੀ ਢਾਲੀ ਜਾ ਸਕਦੀ ਏ। ਲੋਕ ਕਹਾਣੀਆਂ ਵਿਚ ਹਯਾਤੀ ਦੀਆਂ ਮੂਰਤਾਂ ਵੀ ਨੇ ਤੇ ਹਜਾਤੀ ਦੇ ਮਸਲੇ ਵੀ ਨੇ ਤੇ ਕਿਤੇ ਕਿਤੇ ਇਹਨਾਂ ਮਸਲਿਆਂ ਦੀ ਗੁਝਲ ਖੋਲ੍ਹਣ ਦਾ ਯਤਨ ਵੀ ਏ।

ਬੰਦੇ ਦੀ ਹਯਾਤੀ ਤੋਂ ਵਧਕੇ ਸੋਹਣੀ ਤੇ ਸੁਲਖਣੀ ਸ਼ੈ ਏਸ ਜੱਗ ਵਿਚ ਭਾਵੇਂ ਤੇ ਹੋਰ ਕੋਈ ਨਹੀਂ। ਹਯਾਤੀ ਦੇ ਏਸ ਸੁਹਣੱਪ ਦੇ ਰੰਗ ਇਨਸਾਨ ਨੇ ਹਮਦਰਦੀ ਤੇ ਖੈਰ ਖਵਾਹੀ ਦੇ ਜਜ਼ਬਿਆਂ ਨਾਲ ਹੋਰ ਉਘੇੜੇ ਨੇ ਤੇ ਹਜਾਤੀ ਦੇ ਏਸ ਸਾਰੇ ਖੇਡ ਤਮਾਸ਼ੇ ਅੰਦਰ ਮਾਅਨੀ ਮਤਲਬ ਭਰਕੇ ਆਪਣੀ ਹਵਾੜ ਤੇ ਹੁੱਸੜ ਲੋਕ ਕਹਾਣੀਆਂ ਰਾਹੀਂ ਕੱਢੇ ਨੇ। ਏਸੇ ਪਾਰੋਂ ਆਖਦੇ ਨੇ ਜੋ ਲੋਕ ਕਹਾਣੀਆਂ ਪੁਰਾਣੇ ਜਾਂਗਲੀ ਇਨਸਾਨ ਦੀ ਨਫਸੀਅਤ ਦਾ ਮੁਹਾਂਦਰਾ ਉਘੇੜਦੀਆਂ ਨੇ ਕਿਉਂ ਜੇ ਅੱਜ ਦੇ ਨਵੇਂ ਤੇ ਆਪਾ ਧਾਪੀ ਦੇ ਸਮੇਂ ਵਿਚ ਨਿੱਕੇ ਵੱਡੇ ਮਰਦ ਔਰਤ ਸਾਰੇ ਲੋਕ ਕਹਾਣੀਆਂ ਏਸ ਗਹੁ ਨਾਲ ਸੁਣਦੇ ਨੇ ਪਈ ਆਪਣੇ ਆਪ ਨੂੰ ਪੂਰੇ ਸਾਰੇ ਉਸ ਵਿਚ ਗੁੰਮ ਕਰ ਦੇਂਦੇ ਨੇ। ਜਦੋਂ ਵੀ ਕੋਈ ਬਾਲ ਦਾਦੀ ਦੇ ਗੋਡੇ ਮੁਢ ਬਹਿਕੇ ਜਾਂ ਕੋਈ ਜਵਾਨ ਦਾਰੇ ਵਿਚ ਕਿਸੇ ਵਡਿੱਕੇ ਦੇ ਮੂੰਹੋਂ ਕੋਈ ਲੋਕ ਬਾਤ ਜਾਂ ਲੋਕ ਕਹਾਣੀ ਸੁਣਦਿਆਂ ਸੁਣਦਿਆਂ ਕਹਾਣੀ ਆਖਣ ਵਾਲੇ ਦੇ ਚਾਣਚੱਕ ਚੁੱਪ ਕਰ ਜਾਣ ਉਤੇ ਉਭੜਵਾਹੇ ਪੁੱਛਦਾ ਏ "ਫੇਰ ਕੀ ਹੋਇਆ" ਤੇ ਅਸਲ ਵਿਚ ਉਹ ਹਯਾਤੀ ਦੇ ਤੋੜ ਵਿਚ ਆਪਣੇ ਕੰਮ ਕਿਰਦਾਰ ਦਿਆਂ ਅਣ ਬੁੱਝਿਆਂ ਖੂੰਜਿਆਂ ਤਾਈਂ ਅੱਪੜਦਾ ਏ ਜਾਂ ਅੱਪੜਨ ਦੀ ਸੱਧਰ ਨੂੰ ਜਗਾਉਂਦਾ ਏ, ਉਹ ਖੂੰਜੇ ਜਿਹੜੇ ਉਹਦੀ ਸ਼ਖਸੀਅਤ ਦੇ ਅੰਦਰ ਲੁਕੇ ਹੋਏ ਹੁੰਦੇ ਨੇ।

ਬੰਦੇ ਦੇ ਸੁਰਤ ਸ਼ਉਰ ਮਾਦੀ ਹਯਾਤੀ ਨਾਲ ਟਾਕਰੇ ਪਾਰੋਂ ਹਵਾਸ ਤੇ ਹਵਸ ਦੇ

ਸਿੱਟੇ ਵਿਚ ਲੱਭੀ ਹੋਈ ਵਾਪਰੀ ਰਾਹੀਂ ਨਿੱਸਰੇ ਤੇ ਪੁੰਗਰੇ, ਤੇ ਸੁਰਤ ਸ਼ਊਰ ਅਸਲ ਪੱਧਰ ਉਤੇ ਆਏ। ਪਰ ਏਸ ਪੱਧਰ ਉੱਤੇ ਅੱਪੜਕੇ ਉਸ ਆਪਣੀ ਪੁੰਗਿਆਰ ਦਾ ਪਹਿਲਾ ਇਜ਼ਹਾਰ ਜਿਸ ਤਰੀਕੇ ਨਾਲ ਕੀਤਾ ਉਹ ਏਹੋ ਲੋਕ ਕਹਾਣੀਆਂ ਸਨ। ਸਾਰੇ ਜੱਗ ਦੀਆਂ ਬੋਲੀਆਂ ਤੇ ਜ਼ਬਾਨਾਂ ਦੇ ਮੁਢਲੇ ਅਦਬ ਦੀ ਨੀਂਹ ਕਥਾ ਕਹਾਣੀ ਉਤੇ ਹੈ ਤੇ ਹਰ ਕਥਾ ਕਹਾਣੀ ਦੀ ਉਸਾਰੀ ਆਪ ਲੋਕ ਕਹਾਣੀਆਂ ਉਤੇ ਹੋਈ ਹੈ। ਸੋ ਇਹ ਮਿਥੀ ਹੋਈ ਗੱਲ ਏ ਪਈ ਲੋਕ ਕਹਾਣੀਆਂ ਈ ਇਨਸਾਨ ਦਾ ਉਹ ਪੁਰਾਣਾ ਵਿਰਸਾ ਨੇ ਜਿਸਦੇ ਖਿਲਾਰ ਪੁਲਾਰ ਉਤੇ ਅਗਾਂਹ ਜਾ ਕੇ ਸਹਿਜੇ ਸਹਿਜੇ ਉਚੇ ਤੇ ਸੁੱਚੇ ਅਦਬ ਦੇ ਰਦੇ ਰਖੇ ਜਾਂਦੇ ਨੇ ਤੇ ਸੋਚ ਫਿਕਰ ਦੀਆਂ ਨਵੀਆਂ ਤੇ ਸੱਜਰੀਆਂ ਰਾਹਵਾਂ ਉਲੀਕੀਆਂ ਜਾਂਦੀਆਂ ਨੇ। ਲੋਕ ਕਹਾਣੀਆਂ ਦੀ ਬੁਣਤਰ ਇਨਸਾਨੀ ਸੁਰਤ ਦੀ ਉਸ ਪੱਧਰ ਤੋਂ ਅਗਾਂਹ ਦੀ ਗੱਲ ਏ ਜਦੋਂ ਮਰਦ ਤੇ ਜ਼ਨਾਨੀ ਰਲਕੇ ਫਿਤਰਤ ਨੂੰ ਜਿੱਤ ਲੈਣ ਦੇ ਕੰਮ ਵਿਚ ਰੁੱਝੇ ਹੋਏ ਨੇ। ਇਹ ਤਾਂ ਲੋਕਾਈ ਦੇ ਉਸ ਸਮੇਂ ਦਾ ਸਿੱਟਾ ਨੇ ਜਦੋਂ ਜ਼ਨਾਨੀ ਨੂੰ ਬਾਹਰ ਦੀ ਹਯਾਤੀ ਦੇ ਰੌਲੇ ਰੱਪੇ ਤੋਂ ਵੱਖ ਕਰਕੇ ਵੇਖਿਆ ਪਿਆ ਜਾਂਦਾ ਸੀ। ਤਾਹੀਉਂ ਅੱਜ ਜਦੋਂ ਮਰਦ ਤੇ ਜ਼ਨਾਨੀ ਇਕ ਵਾਰੀ ਮੁੜ ਰਲਕੇ ਫਿਤਰਤ ਨੂੰ ਜਿੱਤਣ ਦੇ ਉਪਰਾਲੇ ਤੇ ਦਾਅਵੇ ਪਏ ਕਰਦੇ ਨੇ, ਲੋਕ ਕਹਾਣੀਆਂ ਦੀ ਪੁੰਗਿਆਰ ਖਲੋ ਗਈ ਏ, ਤੇ ਸ਼ਾਇਦ ਇਹਨਾਂ ਦਾ ਕਦਰ ਆਦਰ ਵੀ ਅੱਗੇ ਜਿਹਾ ਨਹੀਂ ਰਿਹਾ। ਉਂਝ ਭਾਵੇਂ ਇਹ ਲੋਕ ਕਹਾਣੀਆਂ ਈ ਨੇ ਜਿਹੜੀਆਂ ਹਰ ਸਮੇਂ ਦੇ ਉੱਚੀ ਪੱਧਰ ਦੇ ਅਦਬ ਦੀਆਂ ਜੜਾਂ ਹੋਂਦੀਆਂ ਨੇ ਕਿਉਂਜੇ ਇਨਸਾਨੀ ਜ਼ਿਹਨ ਦੇ ਮੁਢਲੇ ਜੁੜਵੇਂ ਵਸਫ਼ਾਂ ਤੇ ਗੁਣਾਂ ਦਾ ਇਜ਼ਹਾਰ ਵੀ ਇਹਨਾਂ ਈ ਕੀਤਾ ਏ। ਠੀਕ ਪਈ ਲੋਕ ਕਹਾਣੀਆਂ ਬੰਦੇ ਦੇ ਭਰਵੇਂ ਵਿਚਾਰਾਂ ਦਾ ਅਦਬ ਨਹੀਂ ਹਨ, ਪਰ ਮੰਨਣਾ ਪੈਸੀ ਜੇ ਇਹ ਬੰਦੇ ਦਾ ਜਮਾਲਿਆਤੀ ਤੇ ਰੁਮਾਨੀ ਵਿਰਸਾ ਜ਼ਰੂਰ ਹਨ।

ਲੋਕ ਕਹਾਣੀਆਂ ਦੀ ਪਰਖ ਪੜਚੋਲ ਮਜ਼ਹਬ, ਜ਼ਬਾਨ ਤੇ ਦੇਵਮਾਲਾ ਦੀ ਪਰਖ ਪੜਚੋਲ ਵਾਗੂੰ ਕੋਈ ਸਾਇੰਸੀ ਢੱਬ ਦੀ ਸ਼ੈ ਤੇ ਨਹੀਂ ਪਰ ਫੇਰ ਵੀ ਵਸੇਬ ਤੇ ਲੋਕਾਈ ਦੀ ਪਰਖ ਪੜਚੋਲ ਚੰਗੀ ਚੀਜ਼ ਜ਼ਰੂਰ ਹੈ। ਅਸਲ ਵਿਚ ਲੋਕ ਕਹਾਣੀਆਂ ਲੋਕਾਈ ਦੇ ਇਲਮ ਦਿਆਂ ਵੰਨ ਸੁਵੰਨੇ ਪੱਖਾਂ ਨੂੰ ਇਕ ਮਿਕ ਤੇ ਪਕਿਆਂ ਪੀਡਿਆਂ ਕਰਨ ਵਿਚ ਸਹਾਇਤਾ ਕਰਦੀਆਂ ਨੇ। ਇਹਨਾਂ ਦਾ ਉਂਝ ਤੇ ਭਾਵੇਂ ਕੋਈ ਤਵਾਰੀਖੀ ਮੁਰਾਤਬਾ ਵੀ ਨਹੀਂ ਹੁੰਦਾ ਪਰ ਇਹਨਾਂ ਦੀ ਪਰਖ ਤਵਾਰੀਖੀ ਅੱਖ ਨਾਲ ਕੀਤੀ ਜਾ ਸਕਦੀ ਏ ਤੇ ਕੀਤੀ ਜਾਂਦੀ ਏ ਤਾਂ ਜੇ ਬੰਦੇ ਨੂੰ ਉਹਨਾਂ ਹਕੀਕਤਾਂ ਦਾ ਥਹੁ ਪਤਾ ਲਗਦਾ ਰਹੇ ਜਿਨ੍ਹਾਂ ਉਪਰ ਇਹਨਾਂ ਕਹਾਣੀਆਂ ਦਾ ਧੌਲਰ ਉਸਰਦਾ ਏ ਤੇ ਇੰਝ ਪੀੜ੍ਹੀਓਂ ਪੀੜ੍ਹੀ ਇਹ ਲੋਕ ਕਹਾਣੀਆਂ ਰਹਿਤਲ ਦਾ ਵਿਰਸਾ ਬਣਕੇ ਲੱਗੀਆਂ ਤੁਰੀਆਂ ਜਾਂਦੀਆ ਨੇ। ਕਿਉਂਜੇ ਲੋਕ ਕਹਾਣੀਆਂ ਰਹਿਤਲ ਦੇ ਰਾਹੀਂ ਤਵਾਰੀਖ ਦਾ ਹਿੱਸਾ ਬਣ ਜਾਂਦੀਆਂ ਨੇ, ਤਵਾਰੀਖ ਰਾਹੀਂ ਰਹਿਤਲ ਦਾ ਪੱਖ ਨਹੀਂ ਬਣਦੀਆਂ ਲੋਕ ਕਹਾਣੀਆਂ ਵਿਚ ਤਵਾਰੀਖ ਦੀ ਪਕਿਆਈ ਤੇ ਪੀਡਾਪਨ ਨਹੀਂ ਹੁੰਦਾ। ਏਸੇ ਲਈ ਇਹਨਾਂ ਨੂੰ ਵੱਖੋ ਵੱਖ ਜ਼ਬਾਨਾਂ ਤੇ ਵੱਖੋ ਵੱਖ ਜ਼ਿਹਨ, ਵੱਖੋ ਵੱਖ ਸਮਿਆਂ ਵਿਚ ਵੱਖੋ ਵੱਖ ਢੰਗਾਂ ਨਾਲ ਪੇਸ਼ ਕਰਦੇ ਰਹਿੰਦੇ ਨੇ ਤੇ ਇਹ ਦੁਨੀਆਂ ਵਿਚ ਨਾਵਾਂ ਤੇ ਇਲਾਕਿਆਂ ਦੇ ਹੇਰ ਫੇਰ ਨਾਲ ਨਵੇਂ ਨਵੇਂ ਰੂਪ ਵਟਾਕੇ ਸਾਹਮਣੇ ਆਉਂਦੀਆਂ ਨੇ।

ਆਪਣੇ ਖਿਲਾਰ ਵਿਚ ਭਾਵੇਂ ਇਹ ਵੱਖੋ ਵੱਖ ਜਾਪਣ ਪਰ ਆਪਣੀ ਤਾਸੀਰ ਵਿਚ ਇਹ ਸਭਨੀਂ ਥਾਈਂ ਲਗ ਪਗ ਇਕੋ ਜਿਹੀਆਂ ਨੇ । ਤਾਹੀਓਂ ਇਹਨਾਂ ਤੇ ਈ ਪੱਕੀਆਂ ਅਦਬੀ ਕਦਰਾਂ ਫੁਟਦੀਆਂ ਨੇ, ਕਿਉਂਜੇ ਅਦਬ ਵਾਪਰੀ ਤੇ ਇਹਦੇ ਸਿੱਟੇ ਵਿਚ ਉਘੜਨ ਵਾਲੇ ਜਜ਼ਬਿਆਂ, ਕਰਕਾਂ ਤੇ ਵਿਚਾਰਾਂ ਦੇ ਫਨੀ ਇਜ਼ਹਾਰ ਤੋਂ ਵੱਖ ਛੇਕੜ ਹੋਰ ਕੀ ਏ ।

ਅੱਜ ਦੇ ਅਦਬ ਵਿਚ ਨਾਵਲ, ਅਫਸਾਨਾ, ਡਰਾਮਾ, ਕਥਾ, ਮਸਨਵੀ ਤੇ ਸਫਰਨਾਮੇ ਜਿਹੀਆਂ ਸਾਰੀਆਂ ਵੰਡਾਂ ਕਿਸੇ ਨਾ ਕਿਸੇ ਤਰ੍ਹਾਂ ਲੋਕ ਕਹਾਣੀਆਂ ਦੇ ਆਪ ਮੁਹਾਰੇ ਤੇ ਬੇਲੇ ਵਿਚ ਉੱਗੇ ਹੋਏ ਜੰਗਲੀ ਬੂਟੇ ਦੇ ਈ ਰੰਗ ਬਰੰਗੇ ਤੇ ਵਨ ਸੁਵੰਨੇ ਫੁਲ ਕਲੀਆਂ ਨੇ । ਰਾਮਾਇਣ, ਮਹਾਂਭਾਰਤ, ਇਲੀਅਡ, ਓਡੀਸੀ, ਸ਼ਾਹਨਾਮੇ, ਇਸੋਪ ਦੀਆਂ ਬਾਤਾਂ, ਤਿਰੀ ਪਤਾਕਾ, ਗਾਥਾ, ਪੰਚ ਤੰਤਰ, ਕਲੀਲਾ ਦਮਨਾ, ਅਲਫਲੈਲਾ, ਹਿਤੋਪਦੇਸ਼ ਤੇ ਅਜਿਹੀਆਂ ਹੋਰ ਕਿਤਾਬਾਂ ਜਿਹੜੀਆਂ ਅੱਜ ਉਚੀ ਪੱਧਰ ਦਾ ਅਦਬ ਮਿਥੀਆਂ ਜਾਂਦੀਆਂ ਨੇ, ਆਪਣੀ ਅਸਲ ਵਿਚ ਲੋਕ ਕਹਾਣੀਆਂ ਤੋਂ ਵੱਖ ਕੁਝ ਹੋਰ ਨਹੀਂ ਹਨ ।

ਲੋਕ ਕਹਾਣੀ ਬੜੀ ਸੌਖ ਨਾਲ ਏਸੇ ਕਰਕੇ ਸਾਦ ਮੁਰਾਦੀ ਰਹਿਤ ਬਹਿਤ ਤੇ ਵਸੋਂ ਦਾ ਅੰਗ ਬਣ ਜਾਂਦੀ ਏ ਕਿਉਂਜੇ ਇਹ ਹਮੇਸ਼ਾ ਮਨ ਪਰਚਾਵੀ, ਤਿੱਖੀ, ਅਚਰਜ, ਨਿਵੇਕਲੀ ਤੇ ਮਨ ਨੂੰ ਮੋਹ ਲੈਣ ਵਾਲੀ ਹੁੰਦੀ ਏ । ਇਹ ਤੇ ਲੋਕ ਕਹਾਣੀ ਦਾ ਉਹ ਵਸਾਹ ਏ ਜਿਹੜਾ ਹੌਲੀ ਹੌਲੀ ਪੂਰੀ ਲੋਕਾਈ ਵਿਚ ਪੱਕੀਆਂ ਪੀਡੀਆਂ ਕਹਾਣੀਆਂ ਜੇਹਾ ਦਬ ਉਘੇੜ ਦੇਂਦਾ ਏ । ਨਹੀਂ ਤੇ ਲੋਕ ਕਹਾਣੀਆਂ ਨਾ ਤੇ ਅਜਿਹੀਆਂ ਸਚਾਈਆਂ ਹੁੰਦੀਆਂ ਨੇ ਜਿੰਨ੍ਹਾਂ ਦੀ ਤਸਦੀਕ ਹੋ ਸਕੇ ਤੇ ਨਾ ਈ ਇਹਨਾਂ ਲਈ ਉਚੇਚ ਨਾਲ ਦਲੀਲ ਲੱਭਕੇ ਲਿਆਈ ਜਾ ਸਕਦੀ ਏ । ਕਿਉਂ ਜੇ ਇੰਝ ਕੀਤਿਆਂ ਇਹਨਾਂ ਅੰਦਰ ਸੈਨਤ ਤੇ ਰਮਜ਼ ਵਾਲੀ ਗੱਲ ਈ ਮੁੱਕ ਜਾਂਦੀ ਏ ।

ਲੋਕ ਕਹਾਣੀ ਆਮ ਤੌਰ 'ਤੇ ਬੋਲ ਚਾਲ, ਨਿਰੀ ਪੁਰੀ ਖਿਆਲੀ, ਬੇਬਸੀ ਤੇ ਬੇਮਕਸਦੀ ਸ਼ੈ ਈ ਨਹੀਂ ਹੁੰਦੀ ਜੀਹਦਾ ਬੰਦੇ ਦੀ ਹਯਾਤੀ ਨਾਲ ਉੱਕਾ ਕੋਈ ਵਾਸਤਾ ਈ ਨਾ ਹੋਵੇ ਸਗੋਂ ਇਹ ਤਾਂ ਬੰਦੇ ਦੇ ਵਿਚਾਰ ਦੀ ਪੁੰਗਿਆਰ ਦੀ ਜ਼ੰਜੀਰੀਦਾਰ ਤਵਾਰੀਖ ਦੀਆਂ ਮੁਢਲੀਆਂ ਕੜੀਆਂ ਵਿਚੋਂ ਇਕ ਕੜੀ ਏ । ਉਸ ਸਮੇਂ ਵੀ ਜਦੋਂ ਇਨਸਾਨ ਦੀ ਸੁਰਤ ਵਿਚ ਅਜੇ ਡੂੰਘ ਜਾਂ ਉਚ ਉਡਾਰੀ ਨਹੀਂ ਸੀ ਆਈ ਸਗੋਂ ਉਹਦੀ ਸਮਝ ਬੁੱਧ ਸਿੱਧ ਪੱਧਰੀ ਸੀ ਤੇ ਉਹਦੇ ਅੰਦਰ ਕੋਈ ਵਲ ਫਰੇਬ ਨਹੀਂ ਹਾ । ਦਰੁਸਤ ਏ ਪਈ ਅਸੀਂ ਆਪਣੀਆਂ ਲੋਕ ਕਹਾਣੀਆਂ ਨੂੰ ਨਿਰੀ ਪੁਰੀ ਤੇ ਸਮਝੀ ਮਿਥੀ ਹੋਈ ਤਵਾਰੀਖ ਤਾਂ ਨਹੀਂ ਆਖ ਸਕਦੇ, ਕਿਉਂ ਜੇ ਇਹ ਕਹਾਣੀਆਂ ਓਸ ਸਮੇਂ ਦੇ ਇਨਸਾਨਾਂ ਦੀ ਸਾਂਝੀ ਘੜਤ ਨੇ ਜਦੋਂ ਤਵਾਰੀਖ ਤੇ ਵਸੇਬ ਦੀ ਸੁਰਤ ਅੱਜ ਵਾਂਗੂ ਅਜੇ ਉਘੜੀ ਨਹੀਂ ਸੀ ਤੇ ਕਿਸੇ ਕੱਚੀ ਪਿਲੀ ਪੱਧਰ ਉਤੇ ਈ ਸੀ ਤੇ ਬੰਦੇ ਦਾ ਵਸੇਬ ਵਹਿਮਾਂ ਤੇ ਡਰ ਖੌਫ ਜਾਂ ਗੁੰਝਲਾਂ ਵਿਚ ਫ਼ਾਥਾ ਹੋਇਆ ਸੀ । ਪਰ ਫੇਰ ਵੀ ਇਨਸਾਨ ਦੇ ਮੁਢਲੇ ਵਸੇਬ ਬਾਰੇ ਲੋਕ ਕਹਾਣੀਆਂ ਜਿਹੜੀ ਸੈਨਤ ਮਾਰਦੀਆਂ ਨੇ, ਉਹਦੀ ਲੋਕਾਈ ਦੀ ਵਸੋਂ ਦੀ ਤਵਾਰੀਖ ਵਿਚ ਕੋਈ ਘੱਟ ਅਹਿਮੀਅਤ ਨਹੀਂ । ਲੋਕ ਕਹਾਣੀਆਂ ਸਾਦ ਮੁਰਾਦੇ ਇਨਸਾਨ ਦੇ ਨਿਰੇ ਪੁਰੇ ਸੁਫਨਿਆਂ ਦੀਆਂ ਬਾਤਾਂ ਈ ਨਹੀਂ ਪਾਉਂਦੀਆਂ ਸਗੋਂ ਸੋਚ ਵਿਚਾਰ, ਰੀਤ ਰਸਮ, ਰਹਿਣ ਸਹਿਣ, ਵਹਿਮ, ਖੌਫ,

ਸੱਧਰ ਚਾਅ ਤੇ ਦੀਨ ਧਰਮ ਬਾਰੇ ਵੀ ਮੁਆਦ ਕੱਠਾ ਕਰ ਲੈਂਦੀਆਂ ਨੇ। ਇਹਨਾਂ ਵਿਚ ਆਪਣੇ ਸਮੇਂ ਦੇ ਸਮਾਜ ਦਾ ਪੂਰਾ ਪੂਰਾ ਝਲਕਾਰਾ ਦੇਖਿਆ ਜਾ ਸਕਦਾ ਏ, ਕਿਉਂ ਜੇ ਇਹ ਹਯਾਤੀ ਤੋਂ ਬਹੁੰ ਨੇੜੇ ਹੁੰਦੀਆਂ ਨੇ ਤੇ ਇਹਨਾਂ ਵਿਚ ਸਮਝ ਤੇ ਬੁੱਧ ਦਾ ਦਰਸ ਅੱਖਰਾਂ ਤੇ ਗੱਲਾਂ ਨਾਲ ਈ ਨਹੀਂ ਸਗੋਂ ਅਮਲਾਂ ਤੇ ਕੰਮਾਂ ਰਾਹੀਂ ਦਿੱਤਾ ਜਾਂਦਾ ਏ।

ਪੁਰਾਣਿਆਂ ਵੇਲਿਆਂ ਦੇ ਲੋਕ, ਲੋਕ ਕਹਾਣੀ ਅਜਿਹੇ ਹੁਲਾਰ ਵਿਚ ਸੁਣਾਉਂਦੇ ਨੇ ਜੇ ਵੇਲੇ ਦੀਆਂ ਵੱਟਾਂ ਤੇ ਹੱਦਬੰਦੀਆਂ ਝਉਲੀਆਂ ਪੈ ਜਾਂਦੀਆਂ ਨੇ ਤੇ ਕੱਲ੍ਹ ਅੱਜ ਤੇ ਭਲਕ ਇਕ ਦੂਜੇ ਵਿਚ ਰਚ ਮਿਚ ਜਾਂਦੇ ਨੇ। ਪਰ ਅੱਜ ਦੇ ਮਨੁੱਖ ਨੇ ਲੋਕ ਕਹਾਣੀਆਂ ਵਿਚ ਵੇਲੇ ਦੀ ਉਚੇਚ ਨੂੰ ਉਘੇੜਿਆ ਏ ਤੇ ਵੇਲੇ ਦੀ ਵੰਡ ਨਿਖੇੜ ਕੇ ਰੱਖ ਦਿੱਤੀ ਏ, ਕਿਉਂ ਜੇ ਅੱਜ ਦੀ ਮਾਦੀ ਉਨਤੀ ਵੇਲੇ ਦੀ ਗੁੰਝਲ ਨੂੰ ਭਾਰ ਜਾਣਦੀ ਏ। ਲੋਕ ਕਹਾਣੀਆਂ ਬਾਰੇ ਅੱਜ ਦੇ ਇਨਸਾਨ ਦੇ ਏਸ ਰਵਈਏ ਨੇ ਇਹਨਾਂ ਦੀ ਦੇਹ ਨੂੰ ਭੀੜ ਕੇ ਰੱਖ ਦਿੱਤਾ ਏ।

ਲੋਕ ਕਹਾਣੀਆਂ ਨੇ ਤਾਂ ਏਹਾ ਦਰਸ ਦਿੱਤਾ ਏ ਜੇ ਅਸੀਂ ਸਾਰੇ ਇਨਸਾਨ ਧੁਰੋਂ ਇਕ ਦੂਜੇ ਦੇ ਨਾਲ ਪਰੁੱਤੇ ਹੋਏ ਤੇ ਨੱਥੀਂ ਆਂ। ਏਸੇ ਕਰਕੇ ਲੋਕ ਕਹਾਣੀਆਂ ਲੋਕਾਈ ਦੇ ਸਾਂਝੇ ਸੁਪਨੇ ਹਨ ਜਿਹੜੇ ਸਾਦ ਮੁਰਾਦੇ ਲੋਕਾਂ ਦੇ ਅਦਰ ਠਾਰਦੇ ਨੇ ਤੇ ਜਿੰਨ੍ਹਾਂ ਨੂੰ ਵਿਸਾਰਕੇ ਕਿਸੇ ਵੀ ਧਰਤੀ ਦੇ ਬੰਦੇ ਆਪਣੀ ਰੂਹ ਤੋਂ ਬਿਗਾਨੇ ਬਣ ਜਾਂਦੇ ਨੇ। ਸਭਨਾਂ ਦੀ ਆਮ ਸੂਰਤ ਸੰਭਾਲ ਲੋੜਨ ਦਾ ਇਕ ਢੰਗ ਇਹ ਵੀ ਏ ਜੇ ਆਪਣੀਆਂ ਲੋਕ ਕਹਾਣੀਆਂ ਦਾ ਥਹੁ ਲਾਇਆ ਜਾਵੇ। ਤੇ ਲੋਕ ਕਹਾਣੀਆਂ ਦੀ ਲੋੜ ਦੀ ਸੂਰਤ ਕਿਸੇ ਇਕ ਕਹਾਣੀ ਨੂੰ ਪੜ੍ਹ ਸੁਣਕੇ ਨਹੀਂ ਸਗੋਂ ਲੋਕ ਕਹਾਣੀਆਂ ਦੀ ਪੂਰੀ ਲੜੀ ਦਾ ਥਹੁ ਖੋਜ ਲਾਕੇ ਈ ਹੋਂਦੀ ਏ। ਗੱਲ ਕੀ ਆਮ ਸੂਰਤ ਸੰਭਾਲ ਜਾਂ ਕੌਮੀ ਰੂਹ ਦਾ ਥਹੁ ਖੁਰਾ archetypal ਦੀਆਂ ਸ਼ਕਲਾਂ ਤੋਂ ਈ ਲਗਦਾ ਏ ਜਿਹੜੀਆਂ ਅਸਲੋਂ ਕਿਸੇ ਕੌਮ ਦੀ ਵਸੋਂ ਤੇ ਰਹਿਤਲ ਦੀ ਹਯਾਤੀ ਵਿਚ ਇਕ ਸਾਕਾਚਾਰੀ ਤੇ ਗੰਢ ਤਰੁਪ ਕਰਦੀਆਂ ਨੇ। ਨਾਲੇ ਕੌਮ ਨੂੰ ਕੌਮ ਦਾ ਢਾਂਚਾ ਬਖਸ਼ਦੀਆਂ ਨੇ। ਲੋਕ ਕਹਾਣੀਆਂ ਅੱਜ ਦੇ ਕਰਕੀ ਬੰਦੇ ਦੇ ਇੰਝ ਵੀ ਕੰਮ ਆ ਸਕਦੀਆਂ ਨੇ ਜੇ ਉਹਨੂੰ ਇਹਨਾਂ ਕਹਾਣੀਆਂ ਦੇ ਵਾਸਤੇ ਨਾਲ ਆਪਣੀ ਰੂਹ ਦੀਆਂ ਡੂੰਘਾਂ ਵਿਚ ਝਾਤੀਆਂ ਮਾਰਨ ਦਾ ਵਿਹਲ ਲੱਭ ਸਕਦਾ ਏ।

ਲੋਕ ਕਹਾਣੀਆਂ ਵਿਚ ਵੱਡਿਆਂ ਲੋਕਾਂ ਦੀ ਨਸਲ ਦਾ ਰਿਸ਼ਤਾ ਕੌਮੀ ਸੂਰਮਿਆਂ ਤੇ ਦਲੇਰਾਂ ਵਰਿਆਮਾਂ ਨਾਲ ਤੇ ਸ਼ਾਹ ਬਹਿਰਾਮਾਂ ਨਾਲ ਜੋੜਿਆ ਜਾਂਦਾ ਏ। ਜੀਹਦੇ ਸਿੱਟੇ ਵਿਚ ਕਈ ਨਿੱਕੀਆਂ ਮੋਟੀਆਂ ਜਾਅਲਸਾਜ਼ੀਆਂ ਵੀ ਇਹਨਾਂ ਕਹਾਣੀਆਂ ਦੀ ਬਣਤਰ ਵਿਚ ਬੁਣੀਆਂ ਜਾਂਦੀਆਂ ਨੇ। ਅਜਿਹੀਆਂ ਲੋਕ ਕਹਾਣੀਆਂ 'ਤੇ ਪਵਿੱਤਰਤਾ ਦੀ ਰੰਗਣ ਵੀ ਚੜ੍ਹ ਜਾਂਦੀ ਏ। ਇਹਨਾਂ ਦੇ ਹੀਰੋ ਨੂੰ ਸੁਖਾਲਾ ਈ ਸਿਆਣਿਆ ਜਾ ਸਕਦਾ ਏ ਕਿਉਂ ਜੇ ਇਹਨਾਂ ਦੇ ਹੱਥੀਂ ਬਾਜ਼ੇ ਅਜਿਹੇ ਕੰਮ ਤੋੜ ਚੜ੍ਹਦੇ ਨੇ ਜਿਹੜੇ ਨਿਰੇ ਲੋਕ ਕਹਾਣੀਆਂ ਦੇ ਹੀਰੋਆਂ ਦੇ ਈ ਵੱਸ ਦੀ ਗੱਲ ਹੋਂਦੀ ਏ। ਏਸੇ ਕਰਕੇ ਵਧੇਰ ਲੋਕ ਕਹਾਣੀਆਂ ਉਪਰ ਮਾਫੂਕ ਉਲਫਿਤਰਿਤ ਗੱਲਾਂ ਦਾ ਪੋਖਾ ਤੇ ਤਕਦੀਰ ਪ੍ਰਸਤੀ ਦਾ ਅਸਰ ਹੋਂਦਾ ਏ। ਜੇ ਯਾਰ ਬੇਲੀ ਹੀਰੋ ਦੀ ਸੰਗਤ ਛੱਡ ਜਾਣ ਤੇ ਲੋਕ ਕਹਾਣੀਆਂ ਵਿਚ ਵੰਨ ਸੁਵੰਨੇ ਪੰਖੇਰੂ ਤੇ ਪੰਛੀ ਜਿਵੇਂ ਘੋੜਾ, ਹਿਰਨ, ਮੈਨਾ, ਤੋਤਾ, ਮੋਰ, ਬਾਜ਼ ਤੇ ਸਾਰਸ ਏਥੋਂ ਤਕ ਪਈ ਬਾਜ਼ੇ ਰੁਖ ਵੀ,

ਜਿਵੇਂ ਚੰਦਨ ਦਾ ਰੁੱਖ, ਔਖੇ ਵੇਲੇ ਇਹਦੇ ਕੰਮ ਆਉਂਦੇ ਨੇ । ਏਸੇ ਤਰ੍ਹਾਂ ਪਰੀਆਂ, ਭੂਤ, ਚੁੜੇਲਾਂ ਤੇ ਜਿੰਨ ਵੀ ਉਹਦੀ ਸਹਾਇਤਾ ਨੂੰ ਅੱਪੜਦੇ ਨੇ । ਇਹ ਸਾਰੀ ਦੁਨੀਆਂ ਦੀ ਲੋਕ ਕਹਾਣੀਆਂ ਦਾ ਇਕ ਸਾਂਝਾ ਪੱਖ ਏ ।

ਲੋਕ ਕਹਾਣੀਆਂ ਦੀ ਵੰਡ ਦਾ ਕੋਈ ਅੰਤ ਈ ਨਹੀਂ ਪਰ ਤਿੰਨ ਮੋਟੀਆਂ ਕਿਸਮਾਂ ਆਮ ਤੇ ਹਰ ਮੁਲਕ ਵਿਚ ਲੱਭ ਜਾਂਦੀਆਂ ਨੇ—ਇਕ ਦੇਵ ਮਾਲਾ ਦੀਆਂ ਲੋਕ ਕਹਾਣੀਆਂ ਦੂਜੇ ਕੱਚੀਆਂ ਤਵਾਰੀਖੀ ਲੋਕ ਕਹਾਣੀਆਂ ਤੇ ਤੀਜੇ ਹਾਸੇ ਖੁਸ਼ੀ ਵਾਲੀਆਂ ਲੋਕ ਕਹਾਣੀਆਂ । ਦੇਵ ਮਾਲਾਈ ਲੋਕ ਕਹਾਣੀਆਂ ਵਿਚ ਆਮ ਤੌਰ 'ਤੇ ਉਹਨਾਂ ਮੁਢਲਿਆਂ ਸਵਾਲਾਂ ਦਾ ਜਵਾਬ ਔੜਦਾ ਏ ਜਿਹੜੇ ਧੁਰੋਂ ਇਨਸਾਨ ਦੇ ਜ਼ਿਹਨ ਵਿਚ ਧਰਤੀ, ਅੰਬਰ, ਹਯਾਤੀ, ਰੱਬ, ਮੀਂਹ, ਰਹਿਤਲ, ਵਸੋਂ ਤੇ ਹੋਰ ਗੱਲਾਂ ਬਾਰੇ ਉਘੜਦੇ ਨੇ । ਕੱਚੀਆਂ ਤਵਾਰੀਖੀ ਲੋਕ ਕਹਾਣੀਆਂ ਵਿਚ ਇਨਸਾਨੀ ਕਬੀਲਿਆਂ ਤੇ ਨਸਲਾਂ ਦੀ ਤਵਾਰੀਖ ਕੁਝ ਨਾ ਕੁਝ ਵਿਗੜਕੇ ਸਾਹਮਣੇ ਆਉਂਦੀ ਏ । ਇਹਨਾਂ ਦਾ ਅਸਲ ਤੇ ਜ਼ਰੂਰ ਕੁਝ ਨਾ ਕੁਝ ਤਵਾਰੀਖੀ ਪੱਖ ਰਖਦਾ ਹੋਸੀ ਪਰ ਦੇਵ ਮਾਲਾ ਦੇ ਛਾਂ ਹੇਠ ਗੱਲ ਕੁਝ ਦੀ ਕੁਝ ਬਣ ਚੁਕੀ ਹੁੰਦੀ ਏ । ਤੀਜੀ ਕਿਸਮ ਦੀਆਂ ਲੋਕ ਕਹਾਣੀਆਂ ਦਾ ਸਾਰੀ ਦੁਨੀਆਂ ਵਿਚ ਢੱਗ ਲੱਗਾ ਪਿਆ ਏ । ਅਜਿਹੀਆਂ ਲੋਕ ਕਹਾਣੀਆਂ ਦੀ ਨਿਵੇਕਲੀ ਗੱਲ ਇਹ ਵੇ ਜੇ ਇਹ ਯੂਰਪ ਦੀਆਂ ਹੋਵਣ ਭਾਵੇਂ ਏਸ਼ੀਆ ਦੀਆਂ—ਇਹਨਾਂ ਦੇ ਪਲਾਟ ਹੱਦੋਂ ਬਾਹਰੇ ਰਲਦੇ ਮਿਲਦੇ ਨੇ । ਲੋਕ ਕਹਾਣੀਆਂ ਦੇ ਕਈ ਯੂਰਪੀ ਸਿਆਣੇ ਵੀ ਇਹ ਗੱਲ ਆਖਦੇ ਨੇ ਜੇ ਬਥੇਰੀਆਂ ਈ ਯੂਰਪੀ ਕਹਾਣੀਆਂ ਪੰਜਾਬੀ ਲੋਕ ਕਹਾਣੀਆਂ ਦੀਆਂ ਲੀਹਾਂ ਉਤੇ ਉਸਰੀਆਂ ਜਾਪਦੀਆਂ ਨੇ । ਇਹ ਗੱਲ ਝੂਠੀ ਵੀ ਨਹੀਂ ਹੋ ਸਕਦੀ ਕਿਉਂਜੇ ਯੂਰਪ ਦੇ ਟਪਰੀਵਾਸ ਕਬੀਲਿਆਂ ਦੀਆਂ ਜੜਾਂ ਸਿਆਣਿਆਂ ਦੀ ਕਾਢ ਮੂਜਬ ਪਹਿਲਾਂ ਈ ਪੰਜਾਬ ਵਿਚ ਦਰਾਵੜੀ ਵਸੋਂ ਨਾਲ ਜਾ ਰਲਦੀਆਂ ਨੇ । ਤੇ ਅੱਜ ਵੀ ਯੂਰਪੀ ਟੱਪਰੀਵਾਸਾਂ ਦੀ ਬੋਲੀ ਵਿਚ ਅਣਮਿਥੇ ਅੱਖਰ ਪੰਜਾਬੀ ਜ਼ਬਾਨ ਦੇ ਮੌਜੂਦ ਹਨ । ਹੋ ਸਕਦਾ ਏ ਸਿਕੰਦਰ-ਆਜ਼ਮ ਦੇ ਯੂਨਾਨੀ ਫੌਜੀ ਵੀ ਵਤਨਾਂ ਵਲ ਪਰਤਦਿਆਂ ਪੰਜਾਬੀ ਲੋਕ ਕਹਾਣੀਆਂ ਦਾ ਭੰਡਾਰ ਆਪਣੇ ਨਾਲ ਲੈ ਤੁਰੇ ਹੋਣ । ਜਿੰਨਾ ਪਰੀਆਂ ਦੀਆਂ ਲੋਕ ਕਹਾਣੀਆਂ ਬਾਰੇ ਯੂਰਪ ਦੇ ਪਾਰਖੂ ਆਖਦੇ ਨੇ ਪਈ ਇਹ ਤਾਂ ਪੱਕ ਏ ਜੇ ਬਰੇ ਸਗੀਰ ਰਾਹੀਂ ਯੂਰਪ ਤੇ ਅਗਾਂਹ ਨਵੀਂ ਦੁਨੀਆਂ ਵਿਚ ਅੱਪੜੀਆਂ ।

ਏਸ਼ੀਆਈ ਵਸੋਂ ਵਿਚ ਖਾਸ ਤੌਰ ਤੇ ਲੋਕ ਕਹਾਣੀਆਂ ਵਾਹੀਵਾਨ ਕਿਸਾਨ ਦੀ ਰਹਿਤ ਬਹਿਤ ਦੀਆਂ ਕਹਾਣੀਆਂ ਨੇ ਜਿੰਨ੍ਹਾਂ ਵਿਚ ਇਅਤਕਾਦ ਵਾਲੀ ਹੱਦ ਈ ਕੋਈ ਨਹੀਂ । ਪੰਜਾਬ ਦੀਆਂ ਲੋਕ ਕਹਾਣੀਆਂ ਵਿਚ ਏਥੋਂ ਦਾ ਵਾਹੀਵਾਨ ਪੂਰਾ ਪੂਰਾ ਕਿਸੇ ਇਕ ਤੇ ਉਚੇਚੇ ਧਰਮ ਦਾ ਮੰਨਣ ਵਾਲਾ ਨਹੀਂ ਜਾਪਦਾ ਸਗੋਂ ਉਹ ਬਾਜ਼ੇ ਬੰਦਿਆਂ, ਥਾਵਾਂ ਤੇ ਅਕੀਦਿਆਂ ਦੀ ਕਿਸੇ ਉਚੇਚੀ ਸੋਚ ਸਮਝ ਬਿਨਾਂ ਈ ਆਦਰ ਭਾਅ ਕਰਦਾ ਲਗਦਾ ਏ । ਏਸੇ ਪਾਰੋਂ ਪੰਜਾਬ ਦੀਆਂ ਲੋਕ ਕਹਾਣੀਆਂ ਵਿਚ ਘੱਟ ਤੋਂ ਘੱਟ ਧਰਮੀ ਸੌੜੇਪਨ ਦਾ ਖੁਰਾ ਲੱਭਦਾ ਏ ਤੇ ਇਹਨਾਂ ਕਹਾਣੀਆਂ ਵਿਚ ਮਜ਼ਹਬ ਦੀ ਸਮਝ ਬੁਧ ਦੀ ਪੱਧਰ ਦਾ ਇਕ ਜਮਹੂਰੀ ਜਿਹਾ ਪਾਸਾ ਵੇਖਣ ਵਿਚ ਆਉਂਦਾ ਏ । ਪੰਜਾਬ ਦੀਆਂ ਲੋਕ ਕਹਾਣੀਆਂ ਵਿਚ

ਨਿਰੇ ਪੰਜਾਂ ਪਾਣੀਆਂ ਦੇ ਪੰਜਾਬ ਦੀ ਰਹਿਤਲ ਦਾ ਈ ਥਹੁ ਨਹੀਂ ਲਗਦਾ ਸਗੋਂ ਹਜ਼ਾਰਾਂ ਵਰ੍ਹੇ ਪੁਰਾਣੇ ਸਪਤਸਿੰਧੂ ਦੇਸ ਦੀ ਵਸੋਂ ਦਾ ਇਕ ਨਖ ਨਕਸ਼ਾ ਮਿਲਦਾ ਏ ਜੀਹਦੀਆਂ ਜੁਗਰਾਫਿਆਈ ਵੱਟਾਂ ਅੱਜ ਭਾਵੇਂ ਕੁਝ ਦੀਆਂ ਕੁਝ ਹੋ ਗਈਆਂ ਨੇ। ਇਹਨਾਂ ਕਹਾਣੀਆਂ ਵਿਚ ਪਰਬਤ, ਬੇਲੇ, ਥਲ, ਉਜਾੜ, ਪਹਾੜ, ਜੰਗਲ, ਨਦੀਆਂ, ਛੰਭ, ਦਰਿਆ, ਹਰ ਰੰਗ ਦੇ ਵਸੇਬ ਦਾ ਦੁਆਲਾ ਤੇ ਪਾਤਰ ਲਭ ਜਾਂਦੇ ਨੇ। ਪੰਜਾਬੀ ਲੋਕ ਕਹਾਣੀਆਂ ਵਿਚ ਵਾਹੀ-ਵਾਨ ਕਿਸਾਨਾਂ ਤੇ ਪਹਾੜਾਂ ਦੀਆਂ ਤਰਾਈਆਂ ਤੇ ਥਲਾਂ ਦੀ ਰੇਤ ਵਿਚ ਭੇਡ ਬਕਰੀਆਂ ਚਾਰਨ ਵਾਲੇ ਆਜੜੀਆਂ ਤੇ ਅਜਾਲੀਆ ਦੇ ਰੂਹ ਰਾਜ਼ੀ ਕਰਨ ਦਾ ਅਜਿਹਾ ਯਤਨ ਏ ਜੀਹਨੂੰ ਕਾਸ਼ਤਕਾਰ ਤੇ ਮਾਲ ਡੰਗਰ ਦਾ ਰਾਖਾ ਬੜੀ ਪਕਿਆਈ ਨਾਲ ਇਕ ਤਰ੍ਹਾਂ ਆਪਣੀ ਹੱਡਬੀਤੀ ਤੇ ਵਾਪਰੀ ਜਾਣਦਾ ਏ ਕਿਉਂਜੇ ਆਪਣੇ ਅਣਮਿਥੇ ਅਲ ਵੱਲਲੇ ਅਕੀਦਿਆਂ ਨੂੰ ਹੱਥ ਪਾਵਣ ਦੀ ਹਿੰਮਤ ਉਹ ਕਦੇ ਵੀ ਨਹੀਂ ਕਰ ਸਕਦਾ। ਸੋਚਿਆ ਜਾਏ ਤਾਂ ਲੋਕ ਕਹਾਣੀਆਂ ਨੂੰ ਵਾਹੀਵਾਨ ਵਸੇਬ ਦੀਆਂ ਜ਼ਿਹਨੀ ਆਦਤਾਂ ਤੇ ਸਮਾਜੀ ਰਸਮਾਂ ਰੀਤਾਂ ਦਾ ਸਿੱਟਾ ਵੀ ਮਿਥਿਆ ਜਾ ਸਕਦਾ ਏ।

ਪੁਰਾਣੀ ਤੋਂ ਪੁਰਾਣੀ ਲੋਕ ਕਹਾਣੀ ਵਿਚ ਅਜਿਹੀਆਂ ਗੱਲਾਂ ਜ਼ਰੂਰ ਲੱਭ ਜਾਂਦੀਆਂ ਨੇ ਜਿਹੜੀਆਂ ਮੁਢ ਕਦੀਮ ਤੋਂ ਇਨਸਾਨ ਦੀ ਵਸੇਬ ਦਾ ਅੰਗ ਰਹੀਆਂ ਨੇ, ਅੱਜ ਵੀ ਹਨ ਤੇ ਭਲਕ ਵੀ ਰਹਿਸਨ। ਜਿਵੇਂ ਸੱਸ ਨੂੰਹ ਤੇ ਨਨਾਣ ਦੇ ਝਗੜੇ ਝੇੜੇ, ਮਤਰੇਈ ਮਾਂ ਤੇ ਔਲਾਦ ਦੇ ਸਲੂਕ ਵਰਤਾਵੇ, ਅਮੀਰ ਤੇ ਗਰੀਬ ਭਰਾਵਾਂ ਦੀ ਵੱਖੋ ਵੱਖ ਸਮਾਜੀ ਪੱਧਰ ਤੇ ਰਵਈਆ, ਜ਼ੁਲਮ ਤੇ ਨਿਆਂ ਕਰਨ ਵਾਲੇ ਰਾਜੇ ਤੇ ਬਾਦਸ਼ਾਹ, ਵਾਹੀਵਾਨ ਕਾਸ਼ਤਕਾਰ ਕਿਸਾਨ ਤੇ ਆਜੜੀ ਇਆਲੀ ਤੇ ਛੇੜੂ, ਸ਼ਹਿਰੋਂ ਸ਼ਹਿਰ ਤੇ ਜੰਗਲ ਬੇਲਿਆਂ ਵਿਚ ਖੱਜਲ ਖੁਆਰ ਹੋਣ ਵਾਲੇ ਤੇ ਚੰਨ ਵਰਗੀਆਂ ਮਲੂਕ ਸ਼ਹਿਜ਼ਾਦੀਆਂ ਦੀ ਖੋਜ ਵਿਚ ਲੰਮੇ ਪੰਧ ਕਰਨ ਵਾਲੇ ਦਲੇਰ ਤੇ ਵਰਿਆਮ ਸ਼ਹਿਜ਼ਾਦੇ, ਧਨ ਦੌਲਤ 'ਕੱਠਾ ਕਰਨ ਤੇ ਮਕਰ ਫਰੇਬ ਨਾਲ ਗਰੀਬ ਗੁਰਬੇ ਦੇ ਸਿਰੋਂ ਮੇਲੇ ਕਰਨ ਵਾਲੇ ਸੌੜੇ ਦਿਲਾਂ ਦੇ ਕਰਾੜ ਬਾਣੀਏ, ਮਜਬੂਰ ਤੇ ਹੀਣੀ ਜ਼ਾਤ ਦੀਆਂ ਕੁੜੀਆਂ ਦੀਆਂ ਇੱਜ਼ਤਾਂ ਲੁੱਟਣ ਵਾਲੇ ਕਾਮ ਕਰੋਧ ਤੇ ਜਿਨਸ ਦੇ ਮਾਰੇ ਹੋਏ ਸਰਦਾਰ ਤੇ ਵਡੇਰੇ, ਦੂਰ ਦੁਰਾਡੇ ਦੇਸਾਂ ਦੇ ਸ਼ਹਿਜ਼ਾਦਿਆਂ ਦੇ ਫਿਰਾਕ ਵਿਚ ਸਾਰੀ ਉਮਰਾ ਕਲਪਣ ਵਾਲੀਆਂ ਲਗਰਾਂ ਜਿਹੀਆਂ ਸ਼ਹਿਜ਼ਾਦੀਆਂ, ਮੁਰਾਦਾਂ ਪੂਰੀਆਂ ਕਰਨ ਵਾਲੇ ਪੀਰ ਫ਼ਕੀਰ ਤੇ ਰਮਲ ਨਾਲ ਨਸੀਬੇ ਦੇ ਹਾਲ ਦਸੱਣ ਵਾਲੇ ਨਜੂਮੀ, ਪਰਦੇਸ ਗਏ ਵਿਛੁੰ-ਨਿਆਂ ਭਰਾਵਾਂ ਦੀ ਦੀਦ ਲਈ ਸਹਿਕਣ ਵਾਲੀਆਂ ਭੈਣਾਂ, ਪੁਤਰਾਂ ਨੂੰ ਤਰਸਣ ਵਾਲੀਆਂ ਮਾਵਾਂ, ਮਾਸੂਮ ਖਲਕਤ ਨੂੰ ਲੁੱਟਣ ਵਾਲੇ ਚੋਰ ਤੇ ਠੱਗ, ਧਰਮ ਦੇ ਨਾਉਂ ਉਪਰ ਲਹੂ ਦੀ ਵਰਸ਼ਾ ਕਰਨ ਵਾਲੇ ਪੰਡਤ ਪੁਰੋਹਿਤ ਮੁੱਲਾਂ ਕਾਜ਼ੀ, ਤੇ ਤੇੜ ਦੇ ਨੰਗ ਦੀ ਮਾਰ ਤੋਂ ਨੱਸਕੇ ਪਰਦੇਸਾਂ ਵਿਚ ਰੁਲਣ ਵਾਲੇ ਮਾਵਾਂ ਦੇ ਗੱਭਰੂ ਪੁੱਤ–ਕਲ ਦਾ ਇਹ ਸਾਰਾ ਮੁਹਾਂਦਰਾ ਤੇ ਨਖ ਨਕਸ਼ਾ ਅੱਜ ਵੀ ਉਂਝੇਹਾਰ ਇਨਸਾਨ ਦੀ ਰਹਿਤਲ ਵਿਚ ਮੌਜੂਦ ਏ। ਫ਼ਰਕ ਸਿਰਫ ਏਨਾ ਕੁ ਈ ਏ ਜੇ ਕੱਲ੍ਹ ਦੀਆਂ ਲੋਕ ਕਹਾਣੀਆਂ ਦੇ ਉਡਣ ਖਟੋਲੇ, ਅੱਖ ਦੇ ਪਲਕਾਰੇ ਵਿਚ ਸੈਂਕੜਿਆਂ ਕੋਹਾਂ ਤੇ ਡੂੰਘਿਆਂ ਸਮੁੰਦਰਾਂ ਤੋਂ ਪਾਰ ਦੁਰਾਡੀਆਂ ਬਾਦਸ਼ਾਹੀਆਂ ਦੀਆਂ ਵਿੱਥਾਂ ਮੇਲਣ ਵਾਲੀਆਂ ਪਰੀਆਂ ਤੇ ਪਿਆਲੇ ਵਿਚ ਕੋਹ ਕਾਫ ਦਾ ਹਾਲ ਅਹਿਵਾਲ ਵਿਖਾਵਣ

ਵਾਲੀਆਂ ਜਾਦੂਗਰਨੀਆਂ ਦੀਆਂ ਇਲਾਮਤਾਂ ਤੇ ਰਮਜ਼ ਸੈਨਤ ਅੱਜ ਪੂਰਿਆਂ ਹੋਕੇ ਬੰਦੇ ਦੇ ਸਾਹਮਣੇ ਆ ਗਈਆਂ ਨੇ। ਪਰ ਗਹੁ ਕਰੀਏ ਤੇ ਲਗਦਾ ਏ ਇਹਨਾਂ ਅੱਜ ਦੇ ਸਮਿਆਂ ਦੀਆਂ ਈਜਾਦਾਂ ਜਿਵੇਂ ਰੇਡੀਓ, ਟੈਲੀਵਿਯਨ, ਟੈਲੀਫੋਨ ਤੇ ਹਵਾਈ ਜਹਾਜ਼ ਦਾ ਇਕ ਸੁਫਨੇ ਵਰਗਾ ਬੀ ਤੇ ਲੋਕ ਕਹਾਣੀਆਂ ਨੇ ਈ ਪਾਇਆ ਸੀ।

ਏਸ਼ੀਆਈ ਲੋਕ ਕਹਾਣੀਆਂ ਵਿਚ ਆਮ ਤੌਰ ਤੇ ਕਿਸੇ ਘੜੀ ਪਲ ਦੀ ਆਰਜ਼ੀ ਮੌਤ ਪਾਰੋਂ ਉਘੜਨ ਵਾਲੇ ਡਰਾਮੇ ਜਾਂ ਨਕਲ ਦਾ ਅਸਰ ਵਧੇਰ ਹੋਂਦਾ ਏ। ਏਥੇ ਗਰੀਬ ਗੁਰਬੇ ਨੂੰ ਛੱਡਕੇ ਪੀਰਾਂ ਫਕੀਰਾਂ ਨੂੰ ਖੈਰ ਖਿਰਾਤ ਦੇਣ ਦਿਵਾਣ ਵਲ ਬਹੁਤਾ ਉਲਾਰ ਝੁਕਦਾ ਏ। ਅੱਜ ਦੇ ਦੀਨ ਧਰਮ ਲਈ ਭਾਵੇਂ ਸਖਾਵਤ ਦਾ ਅਰਥ ਕੁਝ ਵੀ ਹੋਵੇ ਪਰ ਲੋਕ ਕਹਾਣੀਆਂ ਵਿਚ ਏਸ ਤੋਂ ਮੁਰਾਦ ਪੀਰਾਂ ਫਕੀਰਾਂ ਦੀ ਟਹਿਲ ਸੇਵਾ ਤੋਂ ਵੱਖ ਹੋਰ ਕੁਝ ਵੀ ਨਹੀਂ। ਪੰਜਾਬੀ ਲੋਕ ਕਹਾਣੀਆਂ ਵਿਚ ਔਲਾਦ ਵਿਚੋਂ ਪੁੱਤਰਾਂ ਦੀ ਤਾਂਘ ਬਹੁੰ ਏ ਤੇ ਧੀ ਦਾ ਧਨ ਆਮ ਤੌਰ 'ਤੇ ਇੰਝੇ ਈ ਏ ਜਿਵੇਂ ਜਿਹਾ ਹੋਇਆ ਜਿਹਾ ਨਾ ਹੋਇਆ, ਕਿਉਂ ਜੇ ਪੰਜਾਬੀ ਵਸੇਬ ਵਿਚ ਪੁੱਤਰ ਮੁਢ ਕਦੀਮ ਤੋਂ ਹੁਕਮ ਸਰਦਾਰੀ ਤੇ ਇਜ਼ਤ ਆਵਰੇ ਦਾ ਨਿਸ਼ਾਨ ਮਿਥਿਆ ਗਿਆ ਏ। ਤਾਹੀਉਂ ਪੰਜਾਬੀ ਲੋਕ ਕਹਾਣੀਆਂ ਵਿਚ ਸੂਰਮੇ ਤੇ ਵਰਿਆਮ ਪੁੱਤਰ ਦਾ ਵਜੂਦ ਪੀਰਾਂ ਦਾ ਫੈਜ਼ ਈ ਦਸਿਆ ਗਿਆ ਏ। ਕਾਮ ਕਰੋਧ ਤੇ ਜਿਨਸ ਦੀ ਹੁੰਮ ਤੇ ਹੋਰ ਜਿਨਸੀ ਉਥਲ ਪੁਥਲ ਦਾ ਜ਼ਿਕਰ ਪੰਜਾਬ ਦੀਆਂ ਲੋਕ ਕਹਾਣੀਆਂ ਵਿਚ ਆਮ ਤੌਰ 'ਤੇ ਜ਼ਨਾਨੀ ਦੇ ਹਵਾਲੇ ਨਾਲ ਆਮ ਏ। ਪੰਜਾਬ ਕੀ ਪੁਰਾਣੇ ਸਪਤ ਸਿੰਧੂ ਦੇ ਇਲਾਕੇ ਵਿਚ ਸਦੀਆਂ ਤੋਂ ਜ਼ਨਾਨੀ ਜਿਨਸ ਦੇ ਹੁੰਮ ਦੀ ਮਾਰੀ ਹੋਈ ਤੇ ਹੱਸਣ ਖੇਡਣ ਦੀ ਤਰਸੀ ਤ੍ਰਿਹਾਈ ਰਹੀ ਏ। ਏਸ ਕਰਕੇ ਅਕਸਰ ਲੋਕ ਕਹਾਣੀਆਂ ਵਿਚ ਤੀਵੀਂ ਆਪਣੀ ਸੱਧਰ ਨੂੰ ਵਹਿਸ਼ੀਆਂ ਵਾਂਗੂ ਪੂਰਿਆਂ ਕਰਦੀ ਜਾਪਦੀ ਏ। ਪੰਜਾਬੀ ਲੋਕ ਕਹਾਣੀਆਂ ਵਿਚ ਫਿਤਰਤ ਤੋਂ ਅਗਾਂਹ ਦੀਆਂ ਜ਼ੋਰਾਵਰ ਕੁੱਵਤਾਂ ਤੇ ਪੰਜ ਪੀਰ ਇਨਸਾਨਾਂ ਨਾਲ ਘਾਟ ਵੀ ਕਰੇਂਦੇ ਨੇ ਤੇ ਮਦਦ ਸਹਾਇਤਾ ਦਾ ਪ੍ਰਬੰਧ ਵੀ ਕਰਦੇ ਨੇ। ਹਰ ਕਹਾਣੀ ਦੇ ਦੁਖਾਂਤ ਜਾਂ ਸੁਖਾਂਤ ਹੋਵਣ ਦੀ ਬੁਨਿਆਦ ਅਜਿਹੀਆਂ ਤਾਕਤਾਂ ਦੀ ਦੁਆ ਜਾਂ ਬਦਦੁਆ ਉਤੇ ਹੋਂਵਦੀ ਏ। ਇਹ ਕਹਾਣੀਆਂ ਅੱਜ ਦੇ ਇਨਸਾਨ ਲਈ ਉਹਦਿਆਂ ਪੁਰਖਾਂ ਦੇ ਵਿਸਰੇ ਹੋਏ ਮਜ਼ਹਬੀ ਅਕੀਦਿਆਂ ਦਾ ਪਰਛਾਵਾਂ ਈ ਹੈਨ।

ਲੋਕ ਕਹਾਣੀਆਂ ਵਿਚ ਪੰਛੀ ਤੇ ਪੰਖੇਰੂ ਬੰਦਿਆਂ ਜਿਹੇ ਵਸਫਾਂ ਦੇ ਮਾਲਕ ਨੇ। ਰਾਜਹੰਸ ਸ਼ਹਿਜ਼ਾਦੀਆਂ ਨਾਲ, ਸ਼ਹਿਜ਼ਾਦੇ ਪਰੀਆਂ ਨਾਲ ਤੇ ਜਿੰਨ ਸ਼ਹਿਜ਼ਾਦੀਆਂ ਨਾਲ ਪ੍ਰੀਤਾਂ ਪਾ ਬਹਿੰਦੇ ਨੇ। ਇੰਝ ਸਭ ਤੋਂ ਵਧ ਬੰਦਾ ਈ ਬੰਦੇ ਨਾਲ ਮੁਹਬਤ ਤੇ ਮਿਹਰ ਦਾ ਸਲੂਕ ਕਰਦਾ ਨਜ਼ਰ ਆਂਵਦਾ ਏ। ਯਾਰ ਬੇਲੀ ਤੇ ਸੱਜਣਾਂ ਲਈ ਹੱਦੋਂ ਵਧਕੇ ਕੁਰਬਾਨੀ ਦੇਣ ਦਾ ਜਜ਼ਬਾ ਢੇਰ ਏ। ਏਥੋਂ ਤਕ ਪਈ ਆਪਣਾ ਈ ਸਿਰ ਵੱਢਕੇ ਯਾਰ ਅੱਗੇ ਰੱਖ ਦੇਣ ਜਾਂ ਪੱਟ ਚੀਰਕੇ ਆਪਣੇ ਮਾਸ ਦੇ ਕਬਾਬ ਆਪਣੇ ਮਹਿਬੂਬ ਦੇ ਅੱਗੇ ਰੱਖਣ ਦੀਆਂ ਮਿਸਾਲਾਂ ਆਮ ਨੇ। ਇਹਨਾਂ ਕਹਾਣੀਆਂ ਵਿਚ ਪਾਣੀ ਵਿਚ ਕਰਾਮਾਤ ਤੇ ਸ਼ਫਾ ਲੱਭਦੀ ਏ। ਪਾਣੀ ਦੀਆਂ ਜਾਦੂ ਰੰਗੀਆਂ ਕਰਾਮਾਤਾਂ ਦਾ ਅਸਰ ਯੂਰਪ ਦੀਆਂ ਲੋਕ ਕਹਾਣੀਆਂ ਵਿਚ ਵੀ ਮਿਲਦਾ ਏ। ਪਾਣੀ ਆਪ ਪਵਿੱਤਰ ਏ ਤੇ ਪਵਿੱਤਰ ਕਰ ਦੇਣ ਵਾਲੀ ਸ਼ੈਅ ਏ।

ਤਾਹੀਉਂ ਲੋਕ ਕਹਾਣੀਆਂ ਵਿਚ ਨਹਾਵਣ ਪਾਪ ਝਾੜਨ ਦੀ ਅਲਾਮਤ ਤੇ ਧਰਮੀ ਰਾਖੇ-ਮੁੱਲਾਂ ਪੰਡਤ ਏਸ ਸੇਖੀ ਲੱਭ ਜਾਣ ਵਾਲੀ ਸ਼ੈਅ ਰਾਹੀਂ ਢੇਰਾਂ ਦੇ ਢੇਰ ਧਨ ਦੌਲਤ ਲੁਟਦੇ ਨਜ਼ਰ ਆਉਂਦੇ ਨੇ। ਜਾਦੂ ਤਲਿਸਮ ਦੀਆਂ ਅਸਵਾਰੀਆਂ, ਉਡਣ ਖਟੋਲੇ ਤੇ ਮਿਰਜ਼ੇ ਦੀ ਬੱਕੀ ਜਿਹੀਆਂ ਮੁਆਜਜ਼ੇ ਵਿਖਾਵਣ ਵਾਲੀਆਂ ਘੋੜੀਆਂ ਦਾ ਤਸੱਵਰ ਪੁਰਾਣੀ ਤੋਂ ਪੁਰਾਣੀ ਲੋਕ ਕਹਾਣੀ ਵਿਚ ਲੱਭ ਜਾਂਦਾ ਏ। ਇਹਨਾਂ ਵਿਚ ਹੈਰਾਨ ਕਰ ਦੇਣ ਤੇ ਅਚਨਚੇਤ ਕਿਸੇ ਸ਼ੈਅ ਦੇ ਉਘੜ ਆਵਣ ਵਾਲੀਆਂ ਗੱਲਾਂ ਆਮ ਨੇ।

ਪੰਜਾਬੀ ਲੋਕ ਕਹਾਣੀਆਂ ਦੇ ਪਾਤਰ ਮੁਕੱਦਰਾਂ ਦੀ ਖੇਡ ਵਿਚ ਗਵਾਚੇ ਜਾਪਦੇ ਨੇ। ਹੋਣੀ ਤੇ ਲੇਖਾਂ ਦਾ ਅਮਲ ਦਖਲ ਏਥੇ ਬਹੁੰ ਏ। ਵਕੂਏ ਮੁਕੱਦਰਾਂ ਦੀ ਛਾਂ ਹੇਠ ਹੋਂਵਦੇ ਨੇ। ਲੇਖਾਂ ਦੇ ਅਮਲ ਦਖਲ ਦਾ ਕੋਈ ਤੋੜ ਨਹੀਂ। ਮੁਕੱਦਰ ਚੰਗਾ ਵੀ ਏ ਤੇ ਭੈੜਾ ਵੀ। ਏਸ ਮੁਆਮਲੇ ਵਿਚ ਪੰਜਾਬੀ ਕਿਸਾਨ ਭਾਵੇਂ ਉਹ ਸਿੱਖ ਹੋਵੇ ਮੁਸਲਮਾਨ ਹਿੰਦੂ ਜਾ ਈਸਾਈ ਇਕੋ ਰੰਗ ਵਿਚ ਰੰਗਿਆ ਹੋਇਆ ਤੇ ਇਕੋ ਤਰ੍ਹਾਂ ਸੋਚਦਾ ਏ ਪਈ ਹੋਣੀ ਦੇ ਸਾਹਮਣੇ ਉਹਦੀ ਕੋਈ ਵਾਹ ਨਹੀਂ ਲੱਗਦੀ। ਹੋਣੀ ਦਾ ਤਰਾਹ ਉਹਨੂੰ ਮੌਤ ਦੇ ਡਰ ਤੋਂ ਵੀ ਵਧਕੇ ਹੈ। ਮਜਾਲ ਏ ਜੇ ਉਹ ਕਦੇ ਲੇਖਾਂ ਦੀ ਨਿੰਦਿਆ ਕਰੇ। ਮੁਕੱਦਰ ਤੇ ਲੇਖ ਦੇ ਮਸਲੇ ਉਤੇ ਪੰਜਾਬੀ ਲੋਕ ਕਹਾਣੀਆਂ ਦੇ ਪਾਤਰ ਬੜੇ ਅਕੈਡਮਿਕ ਢੰਗ ਨਾਲ ਸੋਚ ਵਿਚਾਰ ਕਰਦੇ ਜਾਪਦੇ ਨੇ। ਇਹਨਾਂ ਕਹਾਣੀਆਂ ਵਿਚ ਜਿਹੜਾ ਵਾਕਿਆ ਟਾਲਿਆ ਨਾ ਜਾ ਸਕੇ ਉਹਨੂੰ ਹੋਣੀ ਆਖਿਆ ਗਿਆ ਏ। ਏਥੇ ਤਕਦੀਰ ਈ ਬੰਦੇ ਦੇ ਲੇਖ ਉਸਾਰਦੀ ਤੇ ਢਾਂਦੀ ਏ।

ਪੰਜਾਬੀ ਲੋਕ ਕਹਾਣੀਆਂ ਵਿਚ ਮਰਦ ਆਮ ਤੌਰ 'ਤੇ ਰੰਨ ਦੇ ਛਲ ਫਰੇਬ ਦੇ ਸਿਰ ਚੜ੍ਹ ਜਾਂਦਾ ਏ। ਮਤਰੇਈ ਮਾਂ ਦਾ ਰੂਪ ਬੜਾ ਈ ਅਚਰਜ ਤੇ ਅਜੀਬ ਏ ਜਿਹੜੀ ਕਿਤੇ ਤਾਂ ਬੜੇ ਈ ਡਰਾਉਣੇ ਭਾਂਗੇ ਲੈਂਦੀ ਏ ਤੇ ਕਿਤੇ ਜਿਨਸੀ ਧ੍ਰੋਹ ਦੀ ਮਾਰ ਵੈਂਦੀ ਏ। ਇਹਨਾਂ ਕਹਾਣੀਆਂ ਵਿਚ ਸੁਫਨਿਆਂ ਦੀਆਂ ਖਾਸ ਤਾਬੀਰਾਂ ਹਰ ਹਾਲਤ ਵਿਚ ਨਿਕਲਨੀਆਂ ਚਾਹੀ-ਦੀਆਂ ਨੇ। ਏਸ ਕਰਕੇ ਖੁਆਬਾਂ ਕਹਾਣੀ ਨੂੰ ਅਗਾਂਹ ਤੋਰਨ ਵਿਚ ਬੜਾ ਕੰਮ ਆਉਂਦੀਆਂ ਨੇ। ਕਈ ਕੰਮਾਂ, ਵਕੂਇਆਂ, ਪ੍ਰੀਤਾਂ ਤੇ ਜਜ਼ਬਿਆਂ ਦਾ ਮੁੱਢ ਇਹਨਾਂ ਸੁਫਨਿਆਂ ਉਪਰ ਈ ਬੱਝਦਾ ਏ। ਮੁੱਢੀ ਲੋਕ ਕਹਾਣੀਆਂ ਖਾਸ ਤੌਰ 'ਤੇ ਸੁਫਨਿਆਂ ਦੁਆਲੇ ਘੁੰਮਣ ਘੇਰੀਆਂ ਖਾਂਦੀਆਂ ਨੇ। ਸੁਫਨਿਆਂ ਨੂੰ ਤੋੜ ਚਾੜ੍ਹਨ ਦਾ ਕੰਮ ਕਹਾਣੀ ਦੇ ਮੁਢਲੇ ਤੇ ਕੇਂਦਰੀ ਪਾਤਰਾਂ ਉਤੇ ਲਾਜ਼ਮ ਏ। ਇਹਨਾਂ ਵਿਚੋਂ ਕੰਮਾਂ ਨੂੰ ਛੂਹਣ ਤੋਂ ਪਹਿਲਾ ਸ਼ਗਨ ਲਏ ਜਾਂਦੇ ਹਨ। ਸ਼ਗਨ ਲੈਣਾ ਇਨਸਾਨੀ ਵਸੋਂ ਦੀ ਇਕ ਪੜ ਪੁਰਾਣੀ ਰੀਤ ਏ। ਸ਼ਗਨ ਬਾਜ਼ ਬਾਜ਼ ਕਹਾਣੀ ਵਿਚ ਇਕ ਭੇਤ ਜਿਹਾ ਬਣਕੇ ਸਾਹਮਣੇ ਆਉਂਦਾ ਏ ਤੇ ਅਖ਼ੀਰ ਇਹੋ ਸ਼ਗਨ ਆਪਣੇ ਸਗਵਾਂ ਸਿੱਟਾ ਕਢਦਾ ਏ। ਤਵੀਤ ਧਾਗੇ, ਰਮਲ ਖਾਲ, ਨਜੂਮੀ, ਤਾਰਿਆਂ ਦਾ ਇਲਮ ਤੇ ਸ਼ੁਭ ਘੜੀਆਂ ਵੀ ਪੰਜਾਬੀ ਲੋਕ ਕਹਾਣੀਆਂ ਦਾ ਇਕ ਉਚੇਚਾ ਪੱਖ ਹਨ। ਏਥੇ ਨਹਿਸ਼ਪੁਣੇ ਨੂੰ ਇਕ ਪੱਕੀ ਪੀਡੀ ਸਚਾਈ ਮਿਥਿਆ ਜਾਂਦਾ ਏ। ਪੰਜਾਬ ਦੀਆਂ ਅਜਿਹੀਆਂ ਲੋਕ ਕਹਾਣੀਆਂ ਜਿਨ੍ਹਾਂ ਵਿਚ ਵੱਡੇ ਕਬੀਲੇ ਇਕ ਦੂਏ ਉਤੇ ਧਾੜੇ ਮਾਰਦੇ ਤੇ ਧਾਵੇ ਕਰਦੇ ਨੇ, ਉਥੇ ਫਸਾਦ ਦਾ ਮੁੱਢ ਆਮ ਤੌਰ 'ਤੇ ਕੁੜੀਆਂ ਹੁੰਦੀਆਂ ਨੇ। ਏਸੇ ਕਰਕੇ ਕੁੜੀ ਨੂੰ

ਲੋਕ ਕਹਾਣੀਆਂ ਵਿਚ ਇਕ ਨਹਿਸ਼ ਵਜੂਦ ਦੇ ਤੌਰ 'ਤੇ ਪੇਸ਼ ਕੀਤਾ ਗਿਆ ਏ ਤੇ ਧੀਆਂ ਨੂੰ ਜੰਮਦਿਆਂ ਈ ਕੋਹ ਛੱਡਣ ਦਾ ਤਸੱਵਰ ਮਿਲਦਾ ਏ ।

ਲੋਕ ਕਹਾਣੀਆਂ ਦੇ ਪਾਤਰ ਵਰਿਆਮ ਸੂਰਮੇ ਵੀਰ ਤੇ ਜੀਦਾਰ ਜਵਾਨ ਗਭਰੂ ਤੇ ਉਹਨਾਂ ਦੇ ਸੰਗੀ ਬੇਲੀ ਦੇਵ, ਨਾਗ, ਫਕੀਰ, ਜੋਗੀ, ਫੂਫੇ ਕੁਟਣੀਆਂ, ਇਨਸਾਨ ਦੀ ਜ਼ਬਾਨ ਵਿਚ ਗੱਲਕੱਥ ਕਰਨ ਵਾਲੇ ਪੰਛੀ ਤੇ ਪੰਖੇਰੂ ਤੇ ਬੇਲੇ ਦੇ ਰੁੱਖ ਨੇ, ਜਾਂ ਫਿਰ ਸੁਫਨੇ, ਜਾਦੂ ਟੂਣੇ, ਆਬ-ਹਯਾਤ, ਆਰਜ਼ੀ ਮੌਤ ਉਹ ਅਚਰਜ ਹਿੰਮਤਾਂ ਨੇ ਜਿੰਨ੍ਹਾਂ ਦੇ ਉਹਲੇ ਜਿਨਸ ਲੁਕੀ ਹੋਈ ਹੋਂਦੀ ਏ । ਲੋਕ ਕਹਾਣੀਆਂ ਦਾ ਮਸਾਲਾ ਮਜ਼ਹਬੀ ਰਵਾਇਤਾਂ, ਨਸਲੀ ਦਲੇਰੀਆਂ, ਖਾਨਦਾਨੀ ਵਾਰਾਂ ਤੇ ਚੜ੍ਹਤਲਾਂ ਤੇ ਫਰਦ ਦਿਆਂ ਦੁਖਾਂਤਾਂ ਵਿਚੋਂ ਕੱਠਾ ਕੀਤਾ ਗਿਆ ਹੋਂਵਦਾ ਏ । ਲੋਕ ਕਹਾਣੀਆਂ ਦੇ ਸਿਰਨਾਵੇ ਏਹਾ ਕੁਝ ਹੋਂਵਦੇ ਨੇ । ਆਦਮ ਦੀ ਔਲਾਦ ਜਿਥੇ ਵੀ ਗਈ ਘਰ ਘਰਾਪੇ ਦੀਆਂ ਲੋੜਾਂ ਥੋੜਾਂ ਤੇ ਮੁਢਲੇ ਚਾਅ ਤੇ ਸੱਧਰਾਂ ਇਕੋ ਜਿਹੀਆਂ ਸਨ । ਧਰਤੀ, ਭੋਇੰ ਤੇ ਆਸਮਾਨ, ਚੰਦ, ਸੂਰਜ, ਤਾਰੇ ਨਿੱਤ ਬਦਲਦੀਆਂ ਰੁੱਤਾਂ ਸਭ ਰਲਦੇ ਮਿਲਦੇ ਅੰਗ ਸਨ । ਅੱਗੋਂ ਲੋਕਾਈ ਦੇ ਮੱਥੇ ਲੱਗਣ ਵਾਲੀਆਂ ਔਕੜਾਂ ਵੀ ਸਾਂਝੀਆਂ ਸਨ । ਗੱਲ ਕੀ ਫੇਰ ਸਿੱਟੇ ਵੀ ਅੱਗੋਂ ਇਕ ਜਿਹੇ ਨਿਕਲੇ । ਇਹੋ ਸਿੱਟੇ ਲੱਗ ਲਵ੍ਹੇਟਕੇ ਲੋਕ ਕਹਾਣੀਆਂ ਦੇ ਰੂਪ ਵਿਚ ਢਲ ਗਏ ਤੇ ਏਹਾ ਲੋਕ ਕਹਾਣੀਆਂ ਦੁਨੀਆਂ ਵਿਚ ਬੰਦਿਆਂ ਵਾਂਗੂ ਪਿੰਡੋ ਪਿੰਡ ਤੇ ਸ਼ਹਿਰੋ ਸ਼ਹਿਰ ਤੇ ਮੁਲਕੋ ਮੁਲਕ ਪੰਧ ਕਰਨ ਲਗ ਪਈਆਂ ।

ਲੋਕ ਕਹਾਣੀਆਂ ਪੰਜਾਬ ਦੇ ਦੀਨ ਧਰਮ, ਵਸੇਬ, ਖੁਸ਼ੀ ਖੁਮਾਰੀ, ਰਹਿਤਲ, ਵਸੋਂ, ਰੁੱਤਾਂ, ਰਸਮਾਂ, ਰੀਤਾਂ ਤੇ ਸੋਚਾਂ ਵਿਚਾਰਾਂ ਦਾ ਭਰਵਾਂ ਇਜ਼ਹਾਰ ਨੇ । ਅਕੀਦੇ ਇਹਨਾਂ ਕਹਾਣੀਆਂ ਵਿਚ ਗੁੰਝਲਾਂ ਬਣ ਗਏ ਨੇ । ਮਜ਼ਹਬੀ ਨਿਖੇੜਾ ਤੇ ਹਿੰਦੂ ਮੁਸਲਮਾਨ ਦਾ ਵੇਰਵਾ ਏਥੇ ਬੜਾ ਔਖਾ ਏ । ਤਾਹੀਉਂ ਇਹ ਕਹਾਣੀਆਂ ਹਰ ਬੰਦੇ ਨੂੰ ਇਕੋ ਜਿਹੀਆਂ ਪਿਆਰੀਆਂ ਨੇ । ਪੜਦਾਦੀ ਤੇ ਨਾਨੀ ਮਾਂ ਇਹਨਾਂ ਨੂੰ ਬੜਾ ਖੁਸ਼ ਹੋਕੇ ਸੁਣਾਉਂਦੀ ਏ ਤੇ ਹਰ ਬਾਲ ਇਹਨਾਂ ਨੂੰ ਬੜੇ ਚਾਅ ਤੇ ਗਹੁ ਨਾਲ ਸੁਣਦਾ ਏ । ਇਹਨਾਂ ਕਹਾਣੀਆਂ ਵਿਚ ਕਾਸ਼ਤਕਾਰ ਦੇ ਨਿੱਤ ਦਿਹਾੜ ਦੇ ਅਣਮਿਥੇ ਜੇਹੇ ਕੰਮ ਜਿਹੜੇ ਵੇਖਣ ਵਿਚ ਆਮ ਤੌਰ 'ਤੇ ਨਾ ਤੇ ਸਮਝ ਈ ਆਉਂਦੇ ਨੇ ਤੇ ਨਾ ਈ ਉਹਨਾਂ ਦੇ ਕੋਈ ਮਤਲਬ ਮਾਅਨੀ ਨਿਕਲਦੇ ਨੇ । ਗਹੁ ਨਾਲ ਪੜ੍ਹਿਆਂ ਸੁਣਿਆਂ ਉਹਨਾਂ ਵਿਚ ਇਕ ਨਵਾਂ ਅਰਥ ਲਭਦਾ ਏ । ਇਹਨਾਂ ਸੱਭੇ ਕਹਾਣੀਆਂ ਦੀ ਬਣਤਰ ਇਕੋ ਅਸੂਲ ਦੀ ਲੀਹ ਉਤੇ ਤੁਰਦੀ ਏ । ਪਹਿਲਾਂ ਕਹਾਣੀ ਦੇ ਪਾਤਰਾਂ ਦਾ ਇਕੱਠ ਹੋਂਦਾ ਏ, ਫੇਰ ਉਹ ਹਯਾਤੀ ਦੇ ਤੋੜ ਵਿਚ ਆਪਣਾ ਆਪਣਾ ਕੰਮ ਅਪਣੀ ਹਿੰਮਤ ਤੌਫੀਕ ਮੁਤਾਬਕ ਦਿਖਾਉਂਦੇ ਨੇ, ਮੁੜ ਕਠਿਨਾਈਆਂ ਤੇ ਔਕੜਾਂ ਦੇ ਗੇੜ ਵਿਚ ਆ ਜਾਂਦੇ ਨੇ । ਅਖੀਰ ਇਹਨਾਂ ਮੁਸ਼ਕਿਲਾਂ ਤੋਂ ਉਹਨਾਂ ਨੂੰ ਮਾਦੀ ਜਾਂ ਰੂਹਾਨੀ ਸਹਾਰਿਆਂ ਰਾਹੀਂ ਛੁਟਕਾਰਾ ਮਿਲਦਾ ਏ ਤੇ ਕਹਾਣੀ ਦਾ ਅੰਤ ਸ਼ਾਇਰੀ ਦਿਆਂ ਹੱਦਾਂ ਬੰਨਿਆਂ ਨਾਲ ਜਾ ਰਲਦਾ ਏ । ਰਿਚਰਡ ਟੈਂਪਲ ਨੇ ਬੜੇ ਪਤੇ ਦੀ ਗੱਲ ਆਖੀ ਏ ਪਈ 'ਅੰਗੀਠੀ ਅੱਗੇ ਬੈਠੀ ਬੁਢੜੀ ਦਾਦੀ ਅੰਮਾਂ ਤੋਂ ਲੈਕੇ ਦੁਨੀਆ ਦੇ ਮੰਨੇ ਪ੍ਰਮੰਨੇ ਨਾਵਲ ਲਿਖਣ ਵਾਲੇ ਤੀਕ ਅਣਜਾਪੇ ਤੌਰ 'ਤੇ ਸਾਰਿਆਂ ਦੇ ਮੂਹਰੇ ਹਮੇਸ਼ਾ ਇਕੋ ਈ ਅਸੂਲ ਰਹਿੰਦਾ

ਏ ਪਈ ਜੇਕਰ ਪਾਤਰਾਂ ਨੂੰ ਕੋਈ ਔਕੜ ਪੇਸ਼ ਨਾ ਪੈ ਜਾਏ ਤੇ ਕਹਾਣੀ ਕਦੇ ਬਣ ਈ ਨਾ ਸਕੇ।' ਇਹ ਗੱਲ ਬੜੀ ਅਜੀਬ ਏ ਪਈ ਲੋਕ ਕਹਾਣੀਆਂ ਦੇ ਮੁਢਲੇ ਤੇ ਮਰਕਜ਼ੀ ਪਾਤਰ ਜਦੋਂ ਆਪਣੇ ਜਿਹੇ ਬੰਦਿਆਂ ਦੇ ਰਵਈਏ ਤੋਂ ਭੈੜੇ ਪੈ ਜਾਂਦੇ ਨੇ ਤੇ ਮੁੜ ਅਕਸਰ ਪੰਖੇਰੂ ਤੇ ਪੰਛੀ ਉਹਨਾਂ ਨੂੰ ਰਾਹ ਦਿਖਾਉਂਦੇ ਨਜ਼ਰ ਆਉਂਦੇ ਨੇ, ਉਹਨਾਂ ਨੂੰ ਅਗਾਂਹ ਪੇਸ਼ ਪੈਣ ਵਾਲੇ ਖਤਰਿਆਂ ਤੇ ਔਕੜਾਂ ਤੋਂ ਖਬਰਦਾਰ ਕਰਦੇ ਨੇ। ਕਿਸੇ ਕਿਸੇ ਕਹਾਣੀ ਵਿਚ ਏਹਾ ਕੰਮ ਤੇ ਸਗੋਂ ਰੁਖ ਦਰਿਆ ਤੇ ਸਿਰਾਂ ਦੇ ਵਾਲ ਵੀ ਕਰਦੇ ਹਨ। ਇਹਨਾਂ ਕਹਾਣੀਆਂ ਵਿਚ ਕਿਰਦਾਰ ਸਾਹਵੇਂ ਮੁਸੀਬਤਾਂ ਤੇ ਔਖਿਆਈਆਂ ਆਪੂੰ ਇਕ ਕਹਾਣੀ ਤੋਂ ਘੱਟ ਨਹੀਂ ਹੁੰਦੀਆਂ ਪਰ ਉਹਨਾਂ ਦਾ ਅੰਤ ਅਖੀਰ ਹਮੇਸ਼ਾ ਭਲਾ ਤੇ ਚੰਗਾ ਹੋਂਵਦਾ ਏ। ਇਹਨਾਂ ਕਹਾਣੀਆਂ ਦੀਆਂ ਚਲਾਕੀਆਂ ਵਿਚ ਸ਼ੈਤਾਨੀਆਂ ਤੇ ਹਾਸਾ ਮਖੌਲ ਵੀ ਹੋਂਵਦਾ ਏ ਤੇ ਸੁਧਾ ਮਕਰ ਫਰੇਬ ਤੇ ਛਲ ਕਪਟ ਵੀ ਇੰਝ ਜਾਪਦਾ ਏ ਜਿਵੇਂ ਪੰਜਾਬੀ ਲੋਕ ਕਹਾਣੀਆਂ ਰਾਹੀਂ ਔਰਤ ਨੇ ਆਪਣੇ ਆਪਨੂੰ ਵਸੇਬ ਦੇ ਹੁੰਮ ਤੋਂ ਰਿਹਾ ਕਰਾਣ ਦੇ ਚਾਰੇ ਕੀਤੇ ਨੇ ਤੇ ਇੰਝ ਵਸੇਬ ਦੀਆਂ ਗਲਤ ਹੱਦਬੰਦੀਆਂ ਦੇ ਵਿਰੁੱਧ ਨਾਬਰੀ ਕੀਤੀ ਏ ਜਿਹੜੀ ਹੱਕੀ ਸੱਚੀ ਏ ਤੇ ਹਰ ਪਾਸਿਉਂ ਢੁਕਦੀ ਫਬਦੀ ਏ।

ਅੱਜ ਦੁਨੀਆਂ ਭਾਵੇਂ ਕਿਤੇ ਦੀ ਕਿਤੇ ਅੱਪੜ ਗਈ ਏ ਤੇ ਇਨਸਾਨ ਦੇ ਸੁਰਤ ਸ਼ਊਰ ਦਾ ਕੋਈ ਥਹੁ ਗਵੇੜ ਰਹਿ ਈ ਨਹੀਂ ਗਿਆ ਪਰ ਲੋਕ ਕਹਾਣੀਆਂ ਬੰਦੇ ਦੇ ਹਰ ਰੰਗ ਦੇ ਵਸੇਬ ਵਿਚ ਅੱਜ ਵੀ ਪਹਿਲਾਂ ਵਾਂਗੂ ਮਕਬੂਲ ਏ ਤੇ ਦੁਨੀਆਂ ਦੀ ਹਰ ਖੂੰਜੇ ਪਿੰਡਾਂ ਥਾਵਾਂ ਦੀ ਵਸੇਬ ਆਬਾਦੀ ਵਿਚ ਉਂਞੇਹਾਰ ਸ਼ੌਕ ਤੇ ਚਾਅ ਨਾਲ ਸੁਣੀ ਜਾਂਦੀ ਏ ਜਿਵੇਂ ਹਜ਼ਾਰਾਂ ਸਦੀਆਂ ਪਹਿਲਾਂ ਦਾ ਇਨਸਾਨ ਸੁਣਦਾ ਹਾ ਸੇ। ਹਰ ਪੱਧਰ ਤੇ ਹਰ ਤਬਕੇ ਤੇ ਹਰ ਸੁਭਾਅ ਦਾ ਬੰਦਾ ਪੂਰੇ ਸ਼ੌਕ ਤੇ ਰੀਝ ਨਾਲ ਲੋਕ ਕਹਾਣੀਆਂ ਸੁਣਦਾ ਸੁਣਾਉਂਦਾ ਏ। ਲੋਕ ਕਹਾਣੀਆਂ ਦਾ ਹਰ ਪਾਤਰ ਆਪ ਵੀ ਭੱਜ ਦੌੜ ਵਿਚ ਜੁੱਤਾ ਹੋਇਆ ਏ ਤੇ ਸੁਣਨ ਵਾਲਿਆਂ ਨੂੰ ਵੀ ਹਯਾਤੀ ਦੇ ਮੈਦਾਨ ਵਿਚ ਚੰਗਿਆਂ ਮਿਟਿਆਂ ਵਾਲੀ ਨੱਸ ਭੱਜ ਦਾ ਦਰਸ ਦੇਂਦਾ ਏ। ਅੱਜ ਵੀ ਲੋਕ ਕਹਾਣੀਆਂ ਦੇ ਕਿਰਦਾਰ ਸਾਡੀਆਂ ਅਪਣੀਆਂ ਸ਼ਖਸੀਅਤਾਂ ਦੇ ਅੰਗ ਜਾਪਦੇ ਨੇ। ਉਹਨਾਂ ਵਿਚ ਅਪਣੇ ਨਿਮਨ ਚੇਤਨ ਦੇ ਖਾਸ ਖਾਸ ਤਸੱਵਰਾਂ ਨੂੰ ਫਰਦਾਂ ਤੇ ਮੂਰਤਾਂ ਦੇ ਰੂਪ ਵਿਚ ਵੇਖਣਾ ਅੱਜ ਵੀ ਬਹੁੰ ਕੁਝ ਦੇ ਤੇ ਦੱਸ ਸਕਦਾ ਏ। ਲੋਕ ਕਹਾਣੀਆਂ ਦੇ ਹਵਾਲੇ ਨਾਲ ਅੱਜ ਦੇ ਮਨੁੱਖ ਉਤੇ ਆਪਣੀ ਸ਼ਖਸੀਅਤ ਦੇ ਅਣਮਿਥੇ ਤੇ ਉਚੇਰੇ ਪੱਖਾਂ ਦੇ ਮਾਅਨਿਆਂ ਦਾ ਭੇਤ ਖੁਲਦਾ ਏ। ਹੀਰਾਂ, ਰਾਂਝੇ, ਕੈਦੋਂ, ਮਿਰਜ਼ੇ, ਖਰਲ, ਰਾਜੇ ਰਸਾਲੂ, ਪੂਰਣ, ਰਾਣੀ ਲੂਣਾ, ਜ਼ੁਲੈਖਾ, ਯੂਸਫ, ਬਦੀਉਲ ਜਮਾਲ, ਸਾਹਿਬਾਂ, ਸੱਸੀਆਂ ਤੇ ਪੁੰਨੂ ਕਲ ਵੀ ਅੱਜ ਵੀ ਤੇ ਭਲਕੇ ਵੀ ਸਾਡੇ ਵਿਚਕਾਰ ਸਾਡੇ ਅੰਦਰ ਹਰ ਵੇਲੇ ਤੇ ਹਰ ਸਮੇਂ ਮੌਜੂਦ ਰਹਿੰਦੇ ਨੇ। ਏਸੇ ਲਈ ਹਯਾਤੀ ਦੇ ਮਿਆਰ ਉੱਕਾ ਹੀ ਬਦਲ ਜਾਣ ਦੇ ਬਾਵਜੂਦ ਲੋਕ ਕਹਾਣੀਆਂ ਦੇ ਅੰਦਰ ਜਿਹੜਾ ਫਿਤਰੀ ਖੋਹ ਤੇ ਰੰਗਣ ਏ ਉਹ ਕਦੇ ਵੀ ਨਹੀਂ ਮੁੱਕੀ ਤੇ ਨਾ ਈ ਮੁੱਕ ਸਕਦੀ ਏ ਕਿਉਂ ਜੇ ਪੰਜਾਬੀ ਲੋਕ ਕਹਾਣੀਆਂ ਦਾ ਇਹ ਮੋਹ ਤੇ ਸੁਹੱਪਣ ਕੋਈ ਆਰਜ਼ੀ ਸ਼ੈ ਨਹੀਂ, ਹਮੇਸ਼ਾ ਰਹਿਣ ਵਾਲੀ ਚੀਜ਼ ਏ। ○○

## ਕੁਮਾਰ ਵਿਕਲ

# ਐਮਰਜੈਂਸੀ : ਇਕ ਕਵਿਤਾ : ਇਸ਼ਤਿਹਾਰ

ਇਸੇ ਪੜ੍ਹੋ
ਇਸੇ ਪੜ੍ਹਨੇ ਮੇਂ ਕੋਈ ਡਰ ਜਾ ਖ਼ਤਰਾ ਨਹੀਂ
ਯੇਹ ਤੋ ਏਕ ਸਰਕਾਰੀ ਇਸ਼ਤਿਹਾਰ ਹੈ
ਔਰ ਆਜਕਲ ਸਰਕਾਰੀ ਇਸ਼ਤਿਹਾਰ
ਦੀਵਾਰ ਪਰ ਚਿਪਕਾ
ਕੋਈ ਦੇਵਤਾ ਯਾ ਅਵਤਾਰ ਹੈ

ਇਸੇ ਪੂਜੋ
ਇਸਮੇਂ ਕੁੱਛ ਸੰਦੇਸ਼ ਹੈਂ
ਸੂਚਨਾਏਂ ਹੈਂ
ਕੁੱਛ ਅੰਕੜੇ ਹੈਂ
ਯੋਜਨਾਏਂ ਹੈਂ
ਕੁੱਛ ਵਾਅਦੇ ਹੈਂ
ਘੋਸ਼ਨਾਏਂ ਹੈਂ

ਇਸ ਦੇਵਬਾਨੀ ਕੋ ਪੜ੍ਹੋ
ਔਰ ਦੂਸਰੋਂ ਕੋ ਪੜ੍ਹਕਰ ਸੁਨਾਉ
ਕਿ ਦੇਸ਼ ਕਿਤਨੀ ਤਰੱਕੀ ਕਰ ਰਹਾ ਹੈ
ਚੀਜ਼ੋਂ ਕੀ ਕੀਮਤੇਂ ਗਿਰ ਰਹੀ ਹੈਂ
ਔਰ ਹਮੇਂ ਵਿਸ਼ਵ ਬੈਂਕ ਸੇ ਨਿਆ ਕਰਜ਼ਾ ਮਿਲ ਰਹਾ ਹੈ

ਇਸ ਕਰਜ਼ ਸੇ ਕਈ ਕਾਰਖਾਨੇ ਲਗਾਏ ਜਾਏਂਗੇ
ਕਾਰਖਾਨੋਂ ਮੇਂ ਕਈ ਧੰਧੇ ਚਲਾਏ ਜਾਏਂਗੇ—
ਉਨ ਧੰਧੋਂ ਸੇ ਲਾਖੋਂ ਕਾ ਲਾਭ ਹੋਗਾ
ਇਸ ਲਾਭ ਸੇ ਔਰ ਕਾਰਖਾਨੇ ਲਗਾਏ ਜਾਏਂਗੇ ।
ਉਨ ਕਾਰਖਾਨੋਂ ਸੇ ਔਰ ਧੰਧੇ ਚਲਾਏ ਜਾਏਂਗੇ

ਉਨ ਧੰਧੋਂ ਸੇ ਔਰ ਲਾਖੋਂ ਕਾ ਲਾਭ ਹੋਗਾ

ਇਸ ਤਰਹ ਲਾਭ-ਦਰ-ਲਾਭ ਕੇ ਬਾਦ
ਜੋ ਸ਼ੁਭ ਲਾਭ ਹੋਗਾ
ਉਸ ਸੇ ਗ਼ਰੀਬੋਂ ਕੇ ਲੀਏ ਘਰ ਬਨਾਏ ਜਾਏਂਗੇ
ਉਨ ਪਰ ਉਨਹੀਂ ਕੀ ਸ਼ਾਨ ਕੇ ਝੰਡੇ ਲਹਿਰਾਏ ਜਾਏਂਗੇ
ਸਭੀ ਗ਼ਰੀਬ ਆਦਮੀ ਏਕ ਆਵਾਜ਼ ਸੇ ਬੋਲੇਂ
'ਜੈ ਹਿੰਦ !'

ਜੈ ਹਿੰਦ ਸਾਹਬ !
ਮਗਰ ਇਸ ਦੇਸ਼ ਕਾ ਗ਼ਰੀਬ ਆਦਮੀ ਭੀ ਅਜਬ ਤਮਾਸ਼ਾ ਹੈ
ਅਪਨੀ ਹੀ ਸ਼ਾਨ ਕਾ ਇਸ਼ਤਿਹਾਰ ਪੜ੍ਹਨੇ ਸੇ ਡਰਤਾ ਹੈ
ਔਰ ਨਿਰੰਤਰ ਰੋਨੇ ਕਾ ਨਾਟਕ ਕਰਤਾ ਹੈ
ਹਾਂ ਸਾਹਬ, ਮੈਂ ਠੀਕ ਕਹਿਤਾ ਹੂੰ
ਅਗਰ ਦੇਸ਼ ਕੋ ਠੀਕ ਦਿਸ਼ਾ ਮੇਂ ਮੋੜਨਾ ਹੈ
ਤੋ ਗ਼ਰੀਬ ਆਦਮੀ ਕੀ ਇਸ ਨਾਟਕੀਅ ਮੁਦਰਾ ਕੋ ਤੋੜਨਾ ਹੈ
ਹਮੇਂ ਉਸੇ ਜ਼ਬਰਦਸਤੀ ਇਸ ਦੀਵਾਰ ਕੇ ਪਾਸ ਲਾਨਾ ਹੈ
ਔਰ ਇਸ ਇਸ਼ਤਿਹਾਰ ਕੋ ਪੜ੍ਹਵਾਨਾ ਹੈ

ਆਖਿਰ ਯੇਹ ਸਰਕਾਰੀ ਇਸ਼ਤਿਹਾਰ ਹੈ
ਔਰ ਆਜਕਲ ਸਰਕਾਰੀ ਇਸ਼ਤਿਹਾਰ
ਦੀਵਾਰ ਪਰ ਚਿਪਕਾ
ਕੋਈ ਦੇਵਤਾ ਯਾ ਅਵਤਾਰ ਹੈ । co

[ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

## ਸੁਰਜੀਤ ਗਿੱਲ

# ਮਾਰਕਸਵਾਦੀ ਲਹਿਰ ਦੇ ਨਾ ਫੈਲਣ ਦੇ ਕਾਰਨ

ਸੇਧ ਦੇ ਐਡੀਟਰ ਨੇ ਜੁਲਾਈ '77 ਦੇ ਪਰਚੇ ਦੇ ਮੁਖ ਲੇਖ ਵਿਚ ਇਕ ਅਹਿਮ ਮਸਲੇ 'ਤੇ ਚਰਚਾ ਛੇੜੀ ਹੈ। "ਪੰਜਾਬ ਵਿਚ ਮਾਰਕਸਵਾਦ ਦਾ ਬੂਟਾ ਕਿਉਂ ਨਹੀਂ ਤੁਰਿਆ ?" ਭਾਵ ਪੰਜਾਬ ਵਿਚ ਮਾਰਕਸਵਾਦੀ ਲਹਿਰ ਸ਼ਕਤੀਸ਼ਾਲੀ ਕਿਉਂ ਨਹੀਂ ਹੋ ਸਕੀ ? ਮਸਲਾ ਬਹੁਤ ਅਹਿਮ ਤੇ ਗੰਭੀਰ ਹੈ। ਇਸ 'ਤੇ ਹਰ ਇਕ ਪੰਜਾਬੀ ਤੇ ਮਾਰਕਸ-ਵਾਦੀ ਲਹਿਰ ਦੇ ਹਮਦਰਦ ਲਈ ਚਿੰਤਤ ਹੋਣਾ ਜ਼ਰੂਰੀ ਹੈ। ਪਰੰਤੂ ਇਹ ਮਸਲਾ ਅਜਿਹਾ ਨਹੀਂ ਕਿ ਕੁਝ ਓਪਰੇ ਨਿਰਣੈ ਕਰਕੇ ਲੀਡਰ ਕਹਾਉਂਦੇ ਕੁਝ ਵਿਅਕਤੀਆਂ ਨੂੰ ਬੇਈਮਾਨ ਤੇ ਕਮਅਕਲ, ਯੱਭਲ ਦਸ ਕੇ ਸਾਰੇ ਮਸਲੇ ਨੂੰ ਉਹਨਾਂ ਦੇ ਸਿਰ ਮੜ੍ਹ ਦਿਤਾ ਜਾਵੇ। ਇਹ ਮਸਲਾ ਬਹੁਤ ਡੂੰਘੀ ਪੁਣ ਛਾਣ ਤੇ ਨਿਰਣਿਆਂ ਦੀ ਮੰਗ ਕਰਦਾ ਹੈ, ਤਾਂ ਕਿ ਕੇਵਲ ਪਿਛ-ਲੀਆਂ ਗਲਤੀਆਂ 'ਤੇ ਹੀ ਉਂਗਲ ਨਾ ਧਰੀ ਜਾਵੇ ਬਲਕਿ ਅੱਗੇ ਲਈ ਵੀ ਕੋਈ ਦਰੁਸਤ ਰਾਹ ਜਾਂ ਸੇਧ ਲੱਭੀ ਜਾ ਸਕੇ ਅਤੇ ਮਾਰਕਸਵਾਦੀ ਲਹਿਰ ਪੰਜਾਬ ਵਿਚ ਵੀ ਡੂੰਘੀਆਂ ਜੜ੍ਹਾਂ ਫੜ ਸਕੇ ਤੇ ਵਿਕਾਸ ਕਰ ਸਕੇ।

ਇਸ ਮਸਲੇ ਵੱਲ ਦਰੁਸਤ ਪਹੁੰਚ ਇਹ ਬਣਦੀ ਹੈ ਕਿ ਪੰਜਾਬ ਦਾ ਰਾਜਸੀ, ਆਰਥਿਕ ਤੇ ਸਮਾਜਕ ਪਿਛੋਕੜ ਘੋਖ ਕੇ ਉਹਨਾਂ ਕਾਰਨਾਂ ਦੀ ਭਾਲ ਕੀਤੀ ਜਾਵੇ ਜਿੰਨ੍ਹਾਂ ਕਾਰਨਾਂ ਕਰਕੇ ਮਾਰਕਸਵਾਦੀ ਲਹਿਰ ਵਿਕਾਸ ਨਹੀਂ ਕਰ ਸਕੀ। ਜੇਕਰ ਇਸ ਗੱਲ ਨੂੰ ਵੀ ਮੰਨ ਲਈਏ ਕਿ ਲੀਡਰਸ਼ਿਪ ਬੇਈਮਾਨ ਤੇ ਯੱਭਲ ਸੀ। ਹਾਲਾਂਕਿ ਇਹ ਗੱਲ ਪੂਰੀ ਤਰ੍ਹਾਂ ਦਰੁਸਤ ਨਹੀਂ ? ਤਾਂ ਭੀ ਪਹਿਲਾਂ ਉਹਨਾਂ ਕਾਰਨਾਂ ਦੀ ਘੋਖ ਕਰਨੀ ਪਵੇਗੀ, ਜਿੰਨ੍ਹਾਂ ਕਾਰਨਾਂ ਕਰ ਕੇ ਲੀਡਰਸ਼ਿਪ ਬੇਈਮਾਨ ਬਣੀ ਤੇ ਯਭਲ ਹੋਣ ਦੇ ਬਾਵਜੂਦ ਵੀ ਆਪਣੀ ਜਕੜ ਕਾਇਮ ਰਖ ਸਕੀ ?

ਮਾਰਕਸਵਾਦ ਵਿਗਿਆਨ ਹੈ, ਉਹ ਹਰ ਇਕ ਗੱਲ ਦਾ ਭੌਤਕੀ ਕਾਰਨ ਲੱਭਦਾ ਤੇ ਪ੍ਰਮਾਣੀਕ ਸੱਚ ਤਕ ਅਪੜਦਾ ਹੈ। ਇਸ ਸੰਦਰਭ ਵਿਚ ਗੁਰਵੇਲ ਪੰਨੂੰ ਦੇ ਨਿਰਣੈ ਭੌਤਕੀ ਕਾਰਨਾਂ 'ਤੇ ਆਧਾਰਤ ਤੇ ਪ੍ਰਮਾਣੀਕ ਸੱਚ ਤਕ ਨਹੀਂ ਅਪੜਦੇ ਕੇਵਲ ਅੰਤਰਮੁਖੀ ਨਿਰਣੈ ਹੀ ਰਹਿੰਦੇ ਹਨ। ਬੁਨਿਆਦੀ ਨਿਰਣੈ ਕਰਨ ਲਈ ਡੂੰਘੀ ਖੋਜ ਤੇ ਬਹੁ-ਪੱਖੀ ਸਮੱਗਰੀ ਦੀ ਲੋੜ ਹੈ। ਇਹ ਕੁਝ ਹਕੀਕਤ ਵਿਚ ਮਾਰਕਸਵਾਦੀ ਪਾਰਟੀਆਂ, ਵਿਦਵਾਨਾਂ ਤੇ ਸੰਸਥਾਵਾਂ ਦੇ ਸਾਂਝੇ ਯਤਨਾਂ ਰਾਹੀਂ ਹੀ ਕੀਤਾ ਜਾ ਸਕਦਾ ਹੈ। ਕੋਈ ਇਕ ਵਿਦਵਾਨ ਓਸ ਕੋਲ ਭਾਵੇਂ ਕਿੰਨੇ ਹੀ ਸਾਧਨ ਤੇ ਵਸੀਲੇ ਹੋਣ ਇਹ ਕੁਝ ਨਹੀਂ ਕਰ ਸਕਦਾ।

ਇਸ ਦੇ ਨਾਲ ਇਕ ਗੱਲ ਇਹ ਹੈ ਕਿ ਪੰਜਾਬ ਵਿਚ ਮਾਰਕਸੀ ਲਹਿਰ ਦੇ ਬਹੁਤੇ ਮੋਢੀ ਉਤਸ਼ਾਹੀ, ਸਿਰੜੀ ਤੇ ਅਣਥਕ ਅਮਲੀ ਕਾਮੇ ਸਨ। ਪਰੰਤੂ ਉਹਨਾਂ ਦੇ ਕਿਸਾਨੀ ਪਿਛੋਕੜ ਕਾਰਨ ਸਿਧਾਂਤਕ ਗੁੰਝਲਾਂ ਸੁਲਝਾਉਣ ਤੇ ਤੱਤ ਕੱਢਣ ਦਾ ਨਾ ਉਹਨਾਂ ਕੋਲ ਸਮਾਂ

ਸੀ ਤੇ ਨਾ ਹੀ ਸਮਰਥਾ। ਇਹ ਕੁਝ ਯਭਲਪੁਣਾ ਨਹੀਂ ਬਲਕਿ ਪਰਿਸਥਿਤੀਆਂ ਦੀ ਦੇਣ ਮਜਬੂਰੀਆਂ ਸਨ। ਮੁਢਲੇ ਸਮੇਂ ਵਿਚ ਜੋ ਵੀ ਸਿਧਾਂਤਕ ਕੰਮ ਕੀਤਾ ਗਿਆ ਉਹਦਾ ਰਿਕਾਰਡ ਬਹੁਤ ਘੱਟ ਪ੍ਰਾਪਤ ਹੈ। ਕਮਿਊਨਿਸਟ ਪਾਰਟੀਆਂ ਵਿਚੋਂ ਕਿਸੇ ਕੋਲ ਵੀ ਮੁਕੰਮਲ ਰਿਕਾਰਡ ਨਹੀਂ ਹੈ। ਵਿਅਕਤੀਗਤ ਤੌਰ 'ਤੇ ਕਿਸੇ ਵੀ ਵਿਅਕਤੀ ਕੋਲ ਮੁਕੰਮਲ ਰਿਕਾਰਡ ਨਹੀਂ ਹੈ। ਜੇਕਰ ਕਿਸੇ ਕੋਲ ਹੈ, ਤਾਂ ਉਹ ਦਿਖਾਉਣ ਲਈ ਤਿਆਰ ਨਹੀਂ। ਨਾ ਹੀ ਕਿਸੇ ਮਾਰਕਸਵਾਦੀ ਪਾਰਟੀ ਦੇ ਅਮਲੀ ਕਾਮੇ ਕੋਲ ਏਨੇ ਵਸੀਲੇ ਹਨ ਕਿ ਉਹ ਇਹ ਤੱਥ ਇਕੱਠੇ ਕਰ ਸਕੇ। ਪਾਰਟੀਆਂ ਆਪ ਵੀ ਅਜਿਹੇ ਵਸੀਲੇ ਜੁਟਾ ਸਕਣ ਦੇ ਸਮਰੱਥ ਨਹੀਂ ਹਨ। ਇਹ ਮੁਢਲੀਆਂ ਮੁਸ਼ਕਲਾਂ ਇਸ ਮਸਲੇ ਦੀ ਖੋਜ ਵਿਚ ਹਨ।

ਕੋਈ ਮਾਰਕਸੀ ਪਾਰਟੀ ਪੂਰਨ ਤੌਰ 'ਤੇ ਸਮੁਚੇ ਪੰਜਾਬ ਦਾ ਆਰਥਿਕ ਤੇ ਜਮਾਤੀ ਸਰਵੇਖਣ ਕਰਕੇ ਜਮਾਤੀ ਕਤਾਰਬੰਦੀ ਤੇ ਘੋਲ ਦੀ ਪੈਂਤੜੇਬਾਜ਼ੀ ਤਿਆਰ ਨਹੀਂ ਕਰ ਸਕੀ। ਇਹ ਸਮੇਂ ਸਮੇਂ ਤਾਂ ਕੀਤਾ ਜਾਂਦਾ ਰਿਹਾ ਹੈ, ਪਰ ਉਹ ਸਮੁਚੇ ਮਸਲੇ ਨੂੰ ਆਪਣੇ ਦਾਇਰੇ ਵਿਚ ਨਹੀਂ ਲੈ ਸਕੀਆਂ। ਇਹ ਵੀ ਇਕ ਕਾਰਨ ਮਾਰਕਸੀ ਲਹਿਰ ਦੇ ਨਾ ਫੈਲਣ ਦਾ ਹੈ। ਪਰੰਤੂ ਮੂਲ ਪ੍ਰਸ਼ਨ ਪੰਜਾਬ ਦੇ ਆਰਥਿਕ ਤੇ ਜਮਾਤੀ ਸਰਵੇਖਣ ਦੀ ਅਣਹੋਂਦ ਬਣਦਾ ਹੈ। ਮਾਰਕਸੀ ਲਹਿਰ ਦੇ ਜੜ੍ਹ ਨਾ ਫੜ ਸਕਣ ਦਾ ਇਕ ਕਾਰਨ ਇਥੋਂ ਦੀਆਂ ਸਮਾਜਕ, ਭੂਗੋਲਕ ਤੇ ਇਤਿਹਾਸਕ ਪਰਿਸਥਿਤੀਆਂ ਵੀ ਹਨ। ਇਥੋਂ ਦੀ ਆਰਥਿਕ ਤੇ ਸਮਾਜਕ ਬਣਤਰ ਅਜਿਹੀ ਹੈ ਜਿਸ ਉਤੇ ਜਗੀਰਦਾਰੀ ਸੋਚ ਦੀ ਜਕੜ ਬਹੁਤ ਡੂੰਘੀ ਹੈ। ਕਿਸਾਨੀ ਦਾ ਬਹੁਤਾ ਵੱਡਾ ਹਿੱਸਾ ਮਾਲਕ ਕਿਸਾਨੀ ਦਾ ਹੈ। ਇਹ ਮਾਲਕ ਕਿਸਾਨੀ ਦੀ ਪ੍ਰਥਾ ਪੰਜਾਬ ਵਾਂਗ ਬਹੁਤ ਘੱਟ ਥਾਂਈਂ ਮਿਲਦੀ ਹੈ। ਇਹ ਜ਼ਮੀਨ ਦੀ ਮਾਲਕੀ ਕ੍ਰਿਸਾਣੀ ਦੇ ਪਰੋਲੇ-ਤਾਰੀ ਕਰਨ ਦੇ ਰਾਹ ਵਿਚ ਅੜਿਕਾ ਬਣੀ ਰਹੀ ਹੈ। ਇਹ ਸੋਚ ਇਥੋਂ ਤਕ ਭਾਰੂ ਹੈ ਕਿ ਪੰਜਾਬੀ ਕਿਸਾਨ ਵਿਦੇਸ਼ਾਂ ਵਿਚ ਜਾਕੇ ਮਜ਼ਦੂਰੀ ਕਰਦਾ ਹੈ, ਪਰ ਪੰਜਾਬ ਵਿਚ ਕਾਰਖਾਨਾ ਲਾਉਣ ਦੀ ਥਾਂ ਜ਼ਮੀਨ ਖ਼ਰੀਦਦਾ ਹੈ। ਇਹ ਜ਼ਮੀਨ ਦੀ ਮਾਲਕੀ ਸਮੂਹਕਤਾ ਕਾਇਮ ਕਰਨ ਦੀ ਥਾਂ ਵਿਅਕਤੀਗਤਤਾ ਉਸਾਰਦੀ ਰਹੀ ਹੈ।

ਪੰਜਾਬ ਦੇ ਭਾਰਤ ਦੇ ਦੂਜੇ ਰਾਜਾਂ ਨਾਲੋਂ ਪਿਛੋਂ ਅੰਗਰੇਜ਼ੀ ਕਬਜ਼ੇ ਹੇਠ ਆਉਣ ਕਾਰਨ ਨਵੀਂ ਵਿਦਿਆ ਦਾ ਵਿਕਾਸ ਬਹੁਤ ਪਛੜਕੇ ਹੋਇਆ। ਅੰਗਰੇਜ਼ਾਂ ਨੇ ਇਥੇ ਕਲਰਕ ਜਾਂ ਹੋਰ ਸਿਵਲੀਅਨ ਪ੍ਰਬੰਧਕ ਮਾਮਲਾ ਕਾਇਮ ਕਰਨ ਲਈ ਵਿਦਿਆ ਦਾ ਪਸਾਰ ਨਹੀਂ ਕੀਤਾ ਬਲਕਿ ਇਹਨੂੰ ਫ਼ੌਜੀ ਭਰਤੀ ਦਾ ਖੇਤਰ ਹੀ ਰਖਿਆ। ਇਸ ਕਾਰਨ ਇਥੇ ਦਰਮਿ-ਆਨੇ ਤਬਕੇ ਵਿਚੋਂ ਬੁਧੀਜੀਵੀਆਂ ਦਾ ਤਬਕਾ ਪੈਦਾ ਨਹੀਂ ਹੋ ਸਕਿਆ ਜਿਵੇਂ ਬੰਗਾਲ ਵਿਚ 'ਭੱਦਰ ਲੋਕ' ਤਬਕਾ ਪੈਦਾ ਹੋਇਆ। ਪੰਜਾਬ ਦੀ ਆਰਥਿਕ ਤੇ ਸਮਾਜਕ ਸਥਿਤੀ ਰੂਸੀ ਕਜ਼ਾਕਾਂ ਨਾਲ ਬਹੁਤ ਹੱਦ ਤੱਕ ਮਿਲਦੀ ਹੈ। ਉਹ ਵੀ ਬਹੁਤ ਪਛੜਕੇ ਇਨਕਲਾਬੀ ਧਾਰਾ ਅਧੀਨ ਆਏ ਸਨ। ਪਹਿਲਾਂ ਉਲਟ-ਇਨਕਲਾਬ ਦਾ ਹਥਿਆਰ ਬਣੇ ਰਹੇ ਸਨ।

ਪੰਜਾਬ ਵਿਚ ਰਣਜੀਤ ਸਿੰਘ ਦਾ ਰਾਜ ਬਹੁਤ ਘੱਟ ਸਮਾਂ ਰਿਹਾ। ਉਹ ਵੀ ਸਾਰੇ ਪੰਜਾਬੀਆਂ ਨੂੰ ਪੂਰੀ ਤਰ੍ਹਾਂ ਇਕ ਕੌਮ ਨਾ ਬਣਾ ਸਕਿਆ। ਉਹਨੇ ਕੌਮ ਬਣਨ ਲਈ ਬੁਨਿ-ਆਦੀ ਸ਼ਰਤ ਬੋਲੀ ਦੀ ਸਾਂਝ ਦੇ ਹੁੰਦਿਆਂ ਵੀ ਲਿੱਪੀ ਦਾ ਮਸਲਾ ਨਾ ਸੁਲਝਾਇਆ।

ਬਲਕਿ ਸਰਕਾਰੀ ਬੋਲੀ ਫ਼ਾਰਸੀ ਹੀ ਰਖੀ। ਇਸ ਪਾੜ ਨੂੰ ਪਿੱਛੋਂ ਚਲੀਆਂ 'ਪੁਨਰ ਸੁਰ-
ਜੀਤੀ' ਦੀਆਂ ਧਾਰਮਿਕ ਲਹਿਰਾਂ ਨੇ ਹੋਰ ਵੀ 'ਚੌੜਾ' ਕਰ ਦਿਤਾ। ਲਿੱਪੀ ਦੇ ਵਿਰੋਧ ਨੇ
ਬੋਲੀ ਦੀ ਸਾਂਝ ਨੂੰ ਵੀ ਪੱਕੀ ਨਾ ਹੋਣ ਦਿਤਾ। ਖ਼ਾਸ ਕਰ ਕੇ ਸਿੰਘ ਸਭਾ ਲਹਿਰ ਦੇ
ਪਿਉਰੀਟਨਵਾਦ (Puritanism) ਨੇ ਗੁਰਮੁਖੀ ਲਿੱਪੀ ਨੂੰ ਪੰਜਾਬੀ ਬੋਲੀ ਦੀ ਲਿੱਪੀ ਬਨਾ-
ਉਣ ਵਿਚ ਤੰਗ-ਨਜ਼ਰੀ ਵਰਤੀ, ਜਿਸ ਤੋਂ ਦੂਜੇ ਤੰਗ-ਨਜ਼ਰਾਂ ਨੇ ਲਾਭ ਉਠਾਇਆ।
ਸਿੰਘ ਸਭਾ ਲਹਿਰ ਨੇ ਹੀ ਸਭਿਆਚਾਰਕ ਵਿਰਸੇ ਦੀ ਏਕਤਾ ਨੂੰ ਭੰਗ ਕੀਤਾ। ਗਿੱਧੇ ਤੇ
ਤੀਆਂ ਨੂੰ ਮਨਮੱਤ ਕਰਾਰ ਦੇ ਕੇ ਪੰਜਾਬੀ ਕੌਮ ਦੇ ਇਕ ਵੱਡੇ ਹਿੱਸੇ ਨੂੰ ਕੌਮੀ ਧਾਰੇ ਵਿਚੋਂ
ਬਾਹਰ ਕੱਢ ਦਿਤਾ। ਇਹ ਕੁਝ ਫਿਰਕੂ ਤੰਗ-ਨਜ਼ਰੀ ਦੇ ਰੂਪ ਵਿਚ ਪ੍ਰਗਟ ਹੋਇਆ ਤੇ
ਪੰਜਾਬੀ ਕੌਮ ਨੂੰ ਵੰਡਣ ਦਾ ਕਾਰਨ ਬਣਿਆ। ਇਹੋ ਕਾਰਨ ਸੀ ਕਿ ਕੌਮੀ ਲਹਿਰ ਸਮੇਂ
ਪੰਜਾਬ ਵਿਚ ਕਾਂਗਰਸ ਕੌਮੀ ਪਾਰਟੀ ਤੇ ਏਕਤਾ ਦੀ ਪ੍ਰਤੀਕ ਨਹੀਂ ਬਣ ਸਕੀ। ਸਿਖਾਂ ਤੇ
ਮੁਸਲਮਾਨਾਂ ਦਾ ਬਹੁਤਾ ਵੱਡਾ ਹਿੱਸਾ ਇਸ ਤੋਂ ਅਟੇਰ ਹੀ ਰਿਹਾ। ਇਸ ਤਰ੍ਹਾਂ ਕੌਮ ਬਣਨ
ਲਈ ਦੋ ਮੁਢਲੀਆਂ ਸ਼ਰਤਾਂ ਬੋਲੀ (ਲਿੱਪੀ) ਤੇ ਸਭਿਅਚਾਰਕ ਵਿਰਸੇ ਦੀ ਏਕਤਾ ਪੂਰੀਆਂ
ਨਾ ਹੋ ਸਕੀਆਂ ਅਤੇ ਪੰਜਾਬੀ ਇਕ ਕੌਮ ਨਾ ਬਣ ਸਕੇ। ਫਿਰਕੂ ਪ੍ਰਭਾਵ ਉਹਨਾਂ 'ਤੇ ਭਾਰੂ
ਰਿਹਾ। ਜਿਹੜਾ ਮਾਰਕਸਵਾਦ ਵਰਗੀ ਵਿਗਿਆਨਕ ਲਹਿਰ ਦੇ ਵਾਧੇ ਲਈ ਮਾਰੂ ਰੋਗ ਹੈ।

ਹਮਲਆਵਰਾਂ ਦੇ ਰਾਹ ਵਿਚ ਹੋਣ ਕਾਰਨ, ਨਿੱਤ ਨਵੇਂ ਉਜਾੜੇ ਤੇ ਸਰਕਾਰਾਂ ਦੇ ਬਦਲਣ
ਕਾਰਨ ਪੰਜਾਬੀਆਂ ਵਿਚ ਦੇਸ਼ ਭਗਤੀ ਦਾ ਜਜ਼ਬਾ ਕਦੇ ਵੀ ਰਵਾਇਤੀ ਪ੍ਰਬਲ ਰੂਪ ਨਾ ਧਾਰ
ਸਕਿਆ। ਸਮੇਂ ਸਮੇਂ ਇਹਦਾ ਉਭਾਰ ਤਾਂ ਉਠਦਾ ਰਿਹਾ ਪਰੰਤੂ ਇਕ ਸਦੀਵੀ ਦੇਸ਼ ਭਗਤੀ
ਦੀ ਲਹਿਰ 'ਸ਼ਵਨਵਾਦ' ਦਾ ਰੂਪ ਨਹੀਂ ਧਾਰ ਸਕੀ। ਇਹੋ ਕਾਰਨ ਹੈ ਕਿ ਪੰਜਾਬੀਆਂ ਨੂੰ
ਪੰਜਾਬ ਤੇ ਕਨੇਡਾ ਵਿਚ ਬਹੁਤਾ ਅੰਤਰ ਨਹੀਂ ਭਾਸਦਾ। ਆਰਥਿਕ ਪ੍ਰਬੰਧ ਉਤੇ ਜਗੀਰੂ-
ਜਕੜ ਕਾਰਨ ਪੰਜਾਬ ਦਾ ਸਨਅਤੀਕਰਨ ਵੀ ਨਹੀਂ ਹੋਇਆ, ਜਿਸ ਕਾਰਨ ਜਥੇਬੰਦ
ਮਜ਼ਦੂਰ ਜਮਾਤ ਤੇ ਲਹਿਰ ਪੈਦਾ ਨਹੀਂ ਹੋ ਸਕੀ, ਜਿਹੜੀ ਗੁਣ ਤੇ ਗਿਣਤੀ ਦੇ ਪਖੋਂ
ਪੰਜਾਬ ਦੀ ਮਾਰਕਸਵਾਦੀ ਲਹਿਰ ਨੂੰ ਪ੍ਰਭਾਵਤ ਕਰਦੀ ਤੇ ਇਸ ਨੂੰ ਦਰੁਸਤ ਮੋੜ ਦਿੰਦੀ।
ਮਾਲਕ-ਕਿਸਾਨ ਪ੍ਰਥਾ ਕਾਰਨ ਪੇਂਡੂ ਖੇਤ ਮਜ਼ਦੂਰ ਪੰਜਾਬ ਵਿਚ ਮੁਖ ਤੌਰ 'ਤੇ ਆਰਥਿਕ
ਮੰਦਹਾਲੀ ਤੇ ਸਮਾਜਕ ਜਬਰ ਦਾ ਭਾਗੀ ਨਹੀਂ ਰਿਹਾ ਜਿਵੇਂ ਦੂਜੇ ਰਾਜਾਂ ਵਿਚ ਰਿਹਾ ਹੈ।
ਅੱਜ ਉਸੇ ਤਰ੍ਹਾਂ ਮੰਦਹਾਲੀ ਦੇ ਸਮੇਂ ਵੀ ਕੰਗਾਲੀ-ਕਰਨ ਦੀ ਰਫ਼ਤਾਰ ਦੂਜੇ ਰਾਜਾਂ ਨਾਲੋਂ
ਸੁਸਤ ਹੈ।

ਪੰਜਾਬ ਵਿਚ ਮਾਰਕਸੀ ਲਹਿਰ ਨੂੰ ਤੋਰਨ ਵਾਲੇ ਗ਼ਦਰੀ ਲਹਿਰ, ਬਬਰ ਲਹਿਰ ਤੇ
ਅਕਾਲੀ ਲਹਿਰਾਂ ਵਿਚੋਂ ਲੰਘੇ ਜਾਂ ਉਹਨਾਂ ਤੋਂ ਪ੍ਰੇਰਤ ਸਨ। ਇਹ ਸਾਰੀਆਂ ਲਹਿਰਾਂ ਮੁਖ
ਤੌਰ 'ਤੇ ਕਿਸਾਨੀ ਦੀਆਂ ਲਹਿਰਾਂ ਸਨ। ਇਹਨਾਂ ਵਿਚ ਭਾਗ ਲੈਣ ਵਾਲਿਆਂ ਦਾ ਬਹੁਤਾ
ਹਿੱਸਾ ਕਿਸਾਨੀ ਵਿਚੋਂ ਤੇ ਉਹ ਵੀ ਦਰਮਿਆਨੀ ਕਿਸਾਨੀ ਵਿਚੋਂ ਸੀ। ਵਿਰਸੇ ਵਿਚ ਮਿਲੀ
ਦਰਮਿਆਨੀ ਕਿਸਾਨੀ ਨੂੰ ਗੁਣ ਤੇ ਗਿਣਤੀ ਪਖੋਂ ਪਹਿਲ ਕਦਮੀ ਅੱਜ ਵੀ ਉਸੇ ਤਰ੍ਹਾਂ
ਕਾਇਮ ਹੈ। ਅੱਜ ਵੀ ਸਾਰੀਆਂ ਰਵਾਇਤੀ ਤੇ ਨਵੀਆਂ ਮਾਰਕਸੀ ਪਾਰਟੀਆਂ ਦੀ ਰੀੜ੍ਹ
ਦੀ ਹੱਡੀ ਦਰਮਿਆਨੀ ਕਿਸਾਨੀ ਹੈ, ਜਿਸ ਲਈ ਇਨਕਲਾਬ ਢਿੱਡ ਦੀ ਲੋੜ ਨਹੀਂ, ਜਿਹੜਾ

ਕਦੇ ਤੇਜ਼ ਹੋ ਜਾਂਦਾ ਹੈ ਕਦੇ ਮੱਠਾ, ਕਦੇ ਉੱਕਾ ਹੀ ਉਤਰ ਜਾਂਦਾ ਹੈ। ਜਿਸ ਕਾਰਨ ਕਿਸੇ ਸਮੇਂ ਦੇ ਇਨਕਲਾਬੀ ਬਿਨਾ ਕਿਸੇ ਮਾਨਸਿਕ ਗੁੰਝਲ ਦੇ ਸਫਲ ਕਿਸਾਨ, ਸਫ਼ਲ ਪ੍ਰੋਫੈਸਰ ਤੇ ਅਫਸਰ ਬਣ ਜਾਂਦੇ ਹਨ। ਪੰਜਾਬ ਦੀਆਂ ਮਾਰਕਸੀ ਪਾਰਟੀਆਂ ਵਿਚ ਜਿੰਨਾ ਕਾਡਰ ਆਇਆ ਤੇ ਗਿਆ ਇਸ ਦੀ ਮਿਸਾਲ ਹੋਰ ਰਾਜਾਂ ਵਿਚ ਨਹੀਂ ਮਿਲਦੀ। ਇਹ ਕਿਸਾਨੀ ਮੁੱਢ ਤੇ ਸੋਚ ਦਾ ਮੰਤਕੀ ਸਿੱਟਾ ਹੈ।

ਕਿਸਾਨੀ ਆਮ ਤੌਰ 'ਤੇ 'ਨਾਇਕ ਪੂਜ' ਹੁੰਦੀ ਹੈ। ਪੰਜਾਬ ਦੀ ਕਿਸਾਨੀ ਵੀ ਇਸ ਔਗੁਣ ਤੋਂ ਬਰੀ ਨਹੀਂ ਹੈ। ਇਹ ਸਦਾ ਵਿਅਕਤੀਆਂ ਮਗਰ ਲਗਦੀ ਹੈ ਜਿਸ ਕਾਰਨ ਕਈ ਵੇਰ ਚੰਗੇ ਸਿੱਟੇ ਵੀ ਨਿਕਲੇ ਹਨ, ਕਈ ਵੇਰ ਭੈੜੇ ਵੀ। ਸਿੱਖ ਲਹਿਰ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ। ਮਾਰਕਸੀ ਲਹਿਰ ਸਮੇਂ ਇਹੋ ਗੱਲ ਵਾਪਰੀ ਹੈ। ਮਾਰਕਸੀ ਪਾਰਟੀਆਂ ਅੰਦਰ ਵੀ ਇਹ ਰੋਗ ਰਿਹਾ ਹੈ ਜਿਸ ਨੇ ਇਸ ਲਹਿਰ ਨੂੰ ਬਹੁਤ ਨੁਕਸਾਨ ਪੁਚਾਇਆ ਹੈ।

ਪੰਜਾਬ ਵਿਚ ਮਾਰਕਸੀ ਲਹਿਰ ਦੇ ਵਿਕਾਸ ਦਾ ਨਿਰਣਾ ਕਰਨ ਸਮੇਂ ਉਪਰਲੇ ਤੱਥ ਅੱਖੋਂ ਉਹਲੇ ਨਹੀਂ ਕੀਤੇ ਜਾ ਸਕਦੇ, ਨਾ ਹੀ ਇਹਨਾਂ ਨੂੰ ਅੱਖੋਂ ਪਰੋਖੇ ਕਰਨਾ ਮਾਰਕਸਵਾਦ ਹੋਵੇਗਾ। ਮੂਲ ਰੂਪ ਵਿਚ ਮਾਰਕਸੀ ਲਹਿਰ ਦੇ ਵਿਕਾਸ ਨੂੰ ਜੋਖਣ ਲਈ ਇਥੋਂ ਦੀਆਂ ਆਰਥਿਕ ਤੇ ਸਮਾਜਕ ਪਰਿਸਥਿਤੀਆਂ ਦਾ ਨਿਰਣਾ ਕਰਨਾ ਚਾਹੀਦਾ ਹੈ। ਇਹੋ ਲਹਿਰ ਨੂੰ ਪ੍ਰਭਾਵਿਤ ਕਰਦੀਆਂ ਹਨ। oo

[ਪਿੰਡ ਤੇ ਡਾਕਘਰ ਘੋਲੀਆ ਕਲਾਂ, ਤਸੀਲ ਮੋਗਾ, ਜ਼ਿਲਾ ਫਰੀਦਕੋਟ]



ਇਹ ਸੱਚ ਨਹੀਂ ਕਿ ਰੱਬ ਅਜਿਹੇ ਵਿਚਾਰਾਂ ਦਾ ਸਮੂੰਹ ਹੈ ਜੋ ਸਮਾਜੀ ਭਾਵਾਂ ਨੂੰ ਜਾਗ੍ਰਿਤ ਤੇ ਸੰਗਠਿਤ ਕਰਦੇ ਹਨ। ਇਤਿਹਾਸ ਵਿਚ ਵੀ ਤੇ ਵਾਸਤਵਿਕ ਜੀਵਨ ਵਿਚ ਵੀ ਰੱਬ ਪਹਿਲ ਪ੍ਰਿਥਮੇ ਅਜਿਹੇ ਵਿਚਾਰਾਂ ਦਾ ਸਮੂੰਹ ਹੈ ਜੋ ਬਾਹਰਲੀ ਪ੍ਰਕ੍ਰਿਤੀ ਅਤੇ ਸ਼੍ਰੇਣਿਕ ਜੂਲੇ-ਦੋਹਾਂ ਦੁਆਰਾ ਮਨੁੱਖ ਨੂੰ ਬੁਰੀ ਤਰ੍ਹਾਂ ਅਧੀਨ ਰੱਖਣ ਨੇ ਉਤਪੰਨ ਕੀਤੇ ਹਨ—ਵਿਚਾਰ ਜੋ ਇਸ ਅਧੀਨਗੀ ਨੂੰ ਹੋਰ ਪਪੱਕ ਕਰਦੇ ਅਤੇ ਵਰਗ ਸੰਘਰਸ਼ ਨੂੰ ਗੂੜ੍ਹੀ ਨੀਂਦ ਵਿਚ ਸੁੱਟਦੇ ਹਨ।...ਅੱਜ ਰੱਬ ਦੇ ਵਿਚਾਰ ਦੀ ਅਤਿਅੰਤ ਵਧੀਆ ਤੇ ਸ਼ੁਭਭਾਵੀ ਪੈਰਵਾਈ ਕਰਨਾ ਵੀ ਪ੍ਰਤਿਗਾਮਤਾ ਦੀ ਪੈਰਵਾਈ ਕਰਨਾ ਹੈ।

[ਲੈਨਿਨ]

# ਅਮਾਲ ਅਲਾਨਾ ਦਾ 'ਬਲਦੇ ਟਿੱਬੇ'

'ਬਲਦੇ ਟਿੱਬੇ' ਪੰਜਾਬੀ ਦਾ ਇਕ ਪੂਰਾ ਨਾਟਕ ਹੈ। ਇਹ ਪੰਜਾਬ ਯੂਨੀਵਰਸਿਟੀ ਥੀਏਟਰ ਵਿਭਾਗ ਲਈ ਅਮਾਲ ਅਲਾਨਾ ਦਾ ਪਹਿਲਾ ਨਿਰਦੇਸ਼ਿਤ ਨਾਟਕ ਹੈ। ਰੰਗ ਮੰਚ ਦੀ ਕਲਾ ਦੇ ਅਧਿਐਨ ਲਈ, ਵਿਸ਼ੇਸ਼ ਕਰਕੇ ਵਿਦਿਆਰਥੀਆਂ ਲਈ ਇਹ ਇਕ ਉੱਤਮ ਅਭਿਆਸ ਹੈ।

ਨਾਟਕ ਖੇਡਣ ਦੇ ਪਹਿਲੇ ਦਿਨ (9 ਅਕਤੂਬਰ ਨੂੰ) ਯੂਨੀਵਰਸਿਟੀ ਥੀਏਟਰ ਵਿਭਾਗ ਵਲੋਂ ਜਾਰੀ ਕੀਤੀ ਗਈ ਵਿਵਰਣਿਕਾ ਦੇ ਮੁੱਖ ਕਵਰ ਉਤੇ ਇਸ ਗੱਲ ਦਾ ਸੰਕੇਤ ਦਿਤਾ ਗਿਆ ਸੀ ਕਿ ਇੰਡੀਅਨ ਥੀਏਟਰ ਵਿਭਾਗ 'ਡੀਜ਼ਾਇਰ ਅੰਡਰ ਦੀ ਐਲਮਜ਼' (Desire Under The Elms) ਦਾ ਪੰਜਾਬੀ ਰੂਪਾਂਤਰ ਪੇਸ਼ ਕਰ ਰਿਹਾ ਹੈ। ਨਾਟਕ ਦੀ ਭੂਮਿਕਾ ਵਿਚ ਅਮਾਲ ਅਲਾਨਾ ਇਹ ਗੱਲ ਪੱਕਿਆਂ ਕਰਦੀ ਹੈ ਕਿ 'ਬਲਦੇ ਟਿੱਬੇ' ਅਮਰੀਕਨ ਨਾਟਕਕਾਰ ਯੂਜੀਨ ਓ 'ਨੀਲ ਦੇ 'ਡੀਜ਼ਾਇਰ ਅੰਡਰ ਦੀ ਐਲਮਜ਼' ਦਾ ਹੀ ਇਕ ਪੰਜਾਬੀ ਰੂਪਾਂਤਰ ਹੈ। ਯੂਜੀਨ ਓ 'ਨੀਲ ਦਾ ਇਹ ਨਾਟਕ ਉਸਦੇ ਸਰਵੋਤਮ ਨਾਟਕਾਂ ਵਿਚੋਂ ਇਕ ਮੰਨੀ-ਪ੍ਰਮੰਨੀ ਕਿਰਤ ਹੈ। ਓ 'ਨੀਲ ਜਿਸ ਦਾ ਜਨਮ 1888 ਈ: ਵਿਚ ਹੋਇਆ, ਨੇ ਵਰਤਮਾਨ ਸਦੀ ਦੇ ਤੀਸਰੇ ਦਹਾਕੇ ਅਤੇ ਚੌਥੇ ਦਹਾਕੇ ਦੇ ਸ਼ੁਰੂ ਸ਼ੁਰੂ ਦੇ ਸਾਲਾਂ ਵਿਚ ਨਾਟਕ-ਸਾਹਿਤ ਦੇ ਖੇਤਰ ਵਿਚ ਆਪਣਾ ਯੋਗਦਾਨ ਦਿਤਾ ਹੈ।

ਪੰਜਾਬੀ ਦੇ ਪ੍ਰਸਿੱਧ ਵਿਦਵਾਨ ਅਤੇ ਸਮਾਲੋਚਕ ਡਾ: ਅਤਰ ਸਿੰਘ ਨੇ 'ਬਲਦੇ ਟਿੱਬੇ' ਦੇ ਆਪਣੇ ਸਾਹਿੱਤਕ ਰੀਵੀਊ ਵਿਚ ਜਿਹੜਾ ਕਿ 19 ਅਕਤੂਬਰ ਦੇ 'ਇੰਡੀਅਨ ਐਕਸਪ੍ਰੈਸ' ਵਿਚ ਛਪਿਆ, ਇਸ ਤੱਥ ਉਤੇ ਚਾਨਣਾ ਪਾਇਆ ਹੈ ਕਿ ਵਿਦੇਸ਼ੀ ਕਲਾਸਿਕ ਦੇ ਦੇਸੀਕਰਣ ਵਿਚ ਅਮਾਲ ਅਲਾਨਾ ਨੇ ਹਰਪਾਲ ਸਿੰਘ ਟਿਵਾਣਾ ਵਲੋਂ ਸਥਾਪਿਤ ਪ੍ਰਵਿਰਤੀ ਨੂੰ ਹੋਰ ਅਗਾਂਹ ਤੋਰਿਆ ਹੈ। ਵਿਦੇਸ਼ੀ ਰੰਗ ਮੰਚੀ ਕਲਾਸਿਕ ਦੇ ਪੰਜਾਬੀ ਰੂਪਾਂਤਰ ਨੂੰ ਰੰਗ-ਮੰਚ ਉਤੇ ਲਿਆ ਕੇ ਇਸ ਪ੍ਰਵਿਰਤੀ ਉਤੇ ਅਕਾਦਮਿਕ ਪ੍ਰਵਾਨਗੀ ਦਾ ਠੱਪਾ ਲਗਾਉਣ ਲਈ ਉਨ੍ਹਾਂ ਨੇ ਅਮਾਲ ਅਲਾਨਾ ਨੂੰ ਵਧਾਈ ਦਿਤੀ ਹੈ।

'ਬਲਦੇ ਟਿੱਬੇ' ਅਪਰਾਧੀ ਰੁਚੀਆਂ ਦਾ ਪ੍ਰਗਟਾਊ ਨਾਟਕ ਹੈ ਕਿਉਂਕਿ ਇਸ ਵਿਚ ਕਾਮ ਚੇਸ਼ਟਾ, ਉਧਾਲੇ ਅਤੇ ਕਤਲ ਦੀ ਕਹਾਣੀ ਹੈ। ਇਸ ਨਾਟਕ ਦਾ ਨਾਂ 'ਹਤਿਆਰੀ' ਭੀ ਚੰਗਾ ਜਚ ਸਕਦਾ ਸੀ। ਅੰਤ ਵਿਚ ਪ੍ਰੀਤੋ ਨੂੰ ਸਿਸਕੀਆਂ ਭਰਦੀ, ਵਿਰਲਾਪ ਕਰਦੀ ਅਤੇ ਪੂਰੀ ਤਰ੍ਹਾਂ ਦਲਿਤ ਅਵਸਥਾ ਵਿਚ ਇਕੱਲੀ ਛੱਡ ਦਿਤਾ ਗਿਆ ਹੈ। ਇੰਝ ਪ੍ਰਤੀਤ ਹੁੰਦਾ ਹੈ ਕਿ ਲੇਖਕ (ਬਲਵੰਤ ਗਾਰਗੀ) ਅਤੇ ਨਿਰਦੇਸ਼ਕ (ਅਮਾਲ ਅਲਾਨਾ) ਉਸ ਪ੍ਰਤਿਫਲ ਨਾਲ ਸੰਤੁਸ਼ਟ ਹਨ ਜਿਸਨੇ ਕਾਮਣੀ ਪ੍ਰੀਤੋ ਨੂੰ ਉਸਦੇ ਨੌਜਵਾਨ ਮਤ੍ਰੇਏ ਪੁੱਤਰ ਸਰਵਣ ਨੂੰ ਉਧਾਲਣ ਅਤੇ ਉਨ੍ਹਾਂ ਦੇ ਅਪ੍ਰਵਾਨ ਪ੍ਰੇਮ ਤੋਂ ਨਵਜਨਮੇ ਬਾਲ ਦੇ ਗਲ ਘੁੱਟਣ

ਦੇ ਦੂਹਰੇ ਜੁਰਮ ਕਾਰਨ ਜਕੜਿਆ ਹੋਇਆ ਹੈ । ਅਮਾਲ ਅਲਾਨਾ ਨੇ ਆਪਣੀ ਨਿਰਦੇਸ਼ਕੀ ਟਿਪਣੀ ਵਿਚ ਦੱਸਿਆ ਹੈ ਕਿ 'ਕਾਮਨਾ ਦਾ ਬੱਚਾ ਲੋਭ ਦੀ ਵੇਦੀ ਉਤੇ ਕੁਰਬਾਨ ਕਰ ਦਿਤਾ ਗਿਆ ਹੈ' । ਬੱਚਾ ਤਾਂ ਅਖੀਰ ਬੱਚਾ ਹੀ ਹੁੰਦਾ ਹੈ ਭਾਵੇਂ ਉਸਦੇ ਜਨਮਦਾਤੇ ਇਸਤਰੀ ਪੁਰਸ਼ ਵਿਚਕਾਰ ਸੰਬੰਧ ਕਿਸੇ ਭੀ ਤਰ੍ਹਾਂ ਦੇ ਕਿਉਂ ਨਾ ਹੋਣ । ਜੇਕਰ ਕੋਈ ਬੱਚਾ ਇਕ ਕਾਨੂੰਨੀ ਵਿਆਹ ਦੇ ਢਾਂਚੇ ਅੰਦਰ ਜਨਮ ਲੈਂਦਾ ਹੈ ਤਦ ਉਸ ਨਾਲ ਬੱਚੇ ਉਤੇ ਵਡਿਆਈ ਅਤੇ ਸੁਚਤਿਰਤਾ ਦੀ ਕੋਈ ਵਿਸ਼ੇਸ਼ ਛਾਪ ਨਹੀਂ ਲੱਗੀ ਹੁੰਦੀ । ਬੱਚੇ ਨੂੰ ਉਸਦੀ ਮਾਂ ਵਲੋਂ ਗਲਾ ਘੁੱਟ ਕੇ ਇਸ ਲਈ ਨਹੀਂ ਮਾਰਿਆ ਜਾਂਦਾ ਕਿ ਪ੍ਰੀਤੋ ਸਾਰੀ ਜਾਇਦਾਦ ਹੜੱਪ ਕਰਨਾ ਚਾਹੁੰਦੀ ਹੈ । ਵਾਸਤਵ ਵਿਚ ਉਸਦਾ ਅੰਤਿਮ ਕਾਰਜ ਉਸਨੂੰ ਲਾਲਚ ਦੀਆਂ ਸਾਰੀਆਂ ਸੋਚਣੀਆਂ ਤੋਂ ਉਤੇ ਉਠਾ ਦਿੰਦਾ ਹੈ । ਉਹ ਆਪਣੇ ਨਵੇਂ ਰੂਪ ਵਿਚ ਮਾਂ ਬਣਨ ਅਤੇ ਘਰ ਬਾਰ ਨੂੰ ਤਿਆਗ ਦੇਣ ਦਾ ਫੈਸਲਾ ਕਰਦੀ ਹੈ ਤਾਂ ਕਿ ਸਰਵਣ ਨਾਲ ਉਹ ਕੇਵਲ ਕਾਮੁਕੀ ਸੰਬੰਧ ਮੁੜ ਕਾਇਮ ਕਰ ਸਕੇ । ਅਮਾਲ ਅਲਾਨਾ ਦੀ ਪੇਸ਼ਕਾਰੀ ਅਨੁਸਾਰ ਇਹ ਨਾਟਕ ਮਨੁਖਾਂ ਨੂੰ ਰੇਤ ਦੇ ਟਿੱਲਿਆਂ ਦੇ ਪ੍ਰਭਾਵ ਅਧੀਨ ਤੁੱਛ ਜੀਵਾਂ ਦੇ ਰੂਪ ਵਿਚ ਪੇਸ਼ ਕਰਦਾ ਹੈ । ਅਮਾਲ ਕਹਿੰਦੀ ਹੈ, 'ਭੁੱਜੀ ਹੋਈ ਧਰਤੀ ਕਾਮ ਉਨਮਾਦ ਨੂੰ ਸੋਖ ਲੈਂਦੀ ਹੈ ਅਤੇ ਯਖ਼ [ਉਪਰਾਮਤਾ] ਅਤੇ ਉਜਾੜ ਬੀਆਬਾਨ ਤੋਂ ਸਿਵਾ ਉਥੇ ਕੋਈ ਚੀਜ਼ ਬਾਕੀ ਨਹੀਂ ਰਹਿੰਦੀ ।'

'ਬਲਦੇ ਟਿੱਬੇ' ਇਕ ਇਕਾਂਤਵਾਸ ਦਾ ਨਾਟਕ ਨਹੀਂ ਹੈ । ਪਾਤਰ ਨਿਵੇਕਲੇ ਦੀਪ ਸਮੂਹਾਂ ਮਾਤਰ ਨਹੀਂ ਹਨ ਜਿੱਥੇ ਕਿ ਬਾਹਰੋਂ ਆਵਾਜਾਈ ਅਤੇ ਅੰਤਰ ਕਾਰਵਾਈਆਂ ਸੰਭਵ ਨਹੀਂ ਹੁੰਦੀਆਂ । ਇਸ ਵਿਚ ਯੂਨਾਨੀ ਤਰਾਸਦੀ ਦਾ ਵੀ ਕੋਈ ਤੱਤ ਨਜ਼ਰ ਨਹੀਂ ਆਉਂਦਾ ਜਿੱਥੇ ਕਿ ਪਾਤਰ ਕਠਪੁਤਲੀਆਂ ਵਾਂਗ ਪਹਿਲਾਂ ਤੋਂ ਹੀ ਨਿਰਧਾਰਿਤ ਕੀਤੇ ਭਾਗਾਂ ਦੀ ਪ੍ਰਾਪਤੀ ਲਈ ਇਧਰ ਉਧਰ ਘੁੰਮਦੇ ਵਿਖਾਈ ਦਿੰਦੇ ਹਨ ।

ਕਿੰਨੀ ਚੰਗੀ ਗੱਲ ਹੁੰਦੀ ਜੇਕਰ ਇਸ ਨਾਟਕ ਦੇ ਨਿਰਦੇਸ਼ਨ ਤੋਂ ਪਹਿਲਾਂ ਅਮਾਲ ਅਲਾਨਾ ਚੰਡੀਗੜ੍ਹ ਦੇ ਨੇੜੇ ਦੋ ਕੁ ਪਿੰਡਾਂ, ਮੰਨ ਲਵੋ, ਮੁੱਲਾਂਪੁਰ ਅਤੇ ਲਾਹੌਰਾ ਖੁੱਡਾਂ ਵਿਚ ਘੁੰਮ ਫਿਰ ਚੁੱਕੀ ਹੁੰਦੀ ਅਤੇ ਉਸਨੇ ਆਪਣੀਆਂ ਅੱਖਾਂ ਨਾਲ ਇਹ ਗੱਲ ਪ੍ਰਤੱਖ ਵੇਖ ਲਈ ਹੁੰਦੀ ਕਿ ਜ਼ਿਮੀਂਦਾਰ ਕਿਸਾਨਾਂ ਦਾ ਜੀਵਨ ਵਾਸਤਵ ਵਿਚ ਕਿਸ ਤਰ੍ਹਾਂ ਦਾ ਹੈ । ਪੰਜਾਬੀ ਪਿੰਡ ਇਕ ਸਾਂਝੇ ਭਾਈਚਾਰੇ ਦੀ ਨਿਆਈਂ ਹੈ । ਜ਼ਾਤ-ਪਾਤ ਅਤੇ ਧਰਮ ਦੇ ਪਾੜੇ ਦੇ ਬਾਵਜੂਦ ਭੀ ਪਿੰਡ ਦਾ ਲਗਭਗ ਹਰੇਕ ਜੀਵ ਹਰੇਕ ਦੂਸਰੇ ਜੀਵ ਤੋਂ ਕੇਵਲ ਇਕ ਹੀ ਨਹੀਂ ਸਗੋਂ ਦੋ ਤਿੰਨ ਪੀੜ੍ਹੀਆ ਤੋਂ ਜਾਣੂ ਹੁੰਦਾ ਹੈ । ਪੇਂਡੂ ਪਰਿਵਾਰ ਵਿਚ ਕਿਸੇ ਵਿਅਕਤੀ ਵਲੋਂ ਉਸਦੀ ਪਤਨੀ ਅਤੇ ਉਸਦੇ ਪੁੱਤਰਾਂ ਨਾਲ ਵਿਵਿਹਾਰ ਕਰਨ ਦੇ ਤੌਰ-ਤਰੀਕੇ ਉਸ ਵਿਅਕਤੀ ਦੇ ਨਿਜੀ ਸੰਬੰਧ ਮਾਤਰ ਨਹੀਂ ਹੁੰਦੇ । ਇਹ ਗੱਪਾਂ ਅਤੇ ਟੀਕਾ-ਟਿੱਪਣੀ ਦਾ ਇਕ ਸਰਬਸਾਂਝਾ ਵਿਸ਼ਾ ਹੁੰਦੇ ਹਨ । ਉਧਾਲਾ ਭੀ ਇਸ ਪਰਿਵਾਰ ਵਿਚ ਕੋਈ ਅਣੋਖੀ ਗੱਲ ਨਹੀਂ । ਪੇਂਡੂ ਕਿਰਸਾਣੀ ਪਦਾਰਥਕ ਸੁਭਾਵ ਦੀ ਹੈ ਅਤੇ ਜਾਇਦਾਦ ਪਤੀ ਅਸੰਤੁਸ਼ਟਤਾ ਭਰੀ ਭੁੱਖ ਰੱਖਦੀ ਹੈ । ਪੰਜਾਬੀ ਪੇਂਡੂ ਸਮਾਜ ਵਿਚ ਓਪਰੇਪਣ ਦਾ ਬੂਟਾ ਲਾਉਣਾ ਸਮਾਜਕ ਵਾਸਤਵਿਕਤਾ ਨਾਲ ਮਖੌਲ ਕਰਨ ਵਾਲੀ ਗੱਲ ਹੈ ।

ਇੰਡੀਅਨ ਥੀਏਟਰ ਵਿਭਾਗ ਵਲੋਂ ਨਾਟਕ ਵਿਚ ਪ੍ਰੀਤੋ ਦਾ ਪਾਤਰ ਇਕ ਸੰਪੂਰਨ ਬੁਰਾਈ, ਸ਼ੈਤਾਨ ਦੇ ਸਰੂਪ ਦਾ ਪ੍ਰਤੀਕ ਹੈ। ਉਸ ਦੀ ਵਿਮੁਕਤੀ ਦੇ ਕੋਈ ਭੀ ਆਸਾਰ ਨਜ਼ਰ ਨਹੀਂ ਆਉਂਦੇ ਤਾਂ ਭੀ ਮੈਂ ਇਸ ਗੱਲ ਤੋਂ ਮੁਨਕਰ ਨਹੀਂ ਕਿ ਅਜਿਹੇ ਵਿਅਕਤੀ ਦੀ ਭੀ ਹੋਂਦ ਸੰਭਵ ਹੈ। ਕਲਾ ਜੋ ਕਿ ਭਾਵੇਂ ਜੀਵਨ ਦਾ ਹੀ ਇਕ ਪ੍ਰਤੀਬਿੰਬ ਹੈ ਪਰ ਉਹ ਨਿਰੋਲ ਵਾਸਤਵਿਕਤਾ ਤੋਂ ਕੁਝ ਉਚੇਰੀ ਚੀਜ਼ ਹੈ। ਵਾਸਤਵਿਕ ਜੀਵਨ ਵਿਚ ਬਚਾਅ ਦੀ ਰਿਆਇਤ ਲਈ ਕੋਈ ਥਾਂ ਨਹੀਂ ਪਰ ਕਲਾ ਇਕ ਸੂਖਮ ਵਸਤੂ ਹੈ ਅਤੇ ਭਾਵ ਮੁਕਤੀ ਸੂਖਮ ਕਲਾ ਦਾ ਇਕ ਜ਼ਰੂਰੀ ਅੰਗ ਹੈ।

ਯੂਜੀਨ ਓ 'ਨੀਲ ਦੇ ਨਾਟਕ ਵਿਚ ਜਾਇਦਾਦ ਅਤੇ ਆਨੰਦ ਦੇ ਕਠੋਰ ਧੰਦੇ ਵਿਚ ਤਿੰਨ ਮੁੱਖ ਪਾਤਰ ਅਤਿਅੰਤ ਸੁਆਰਥੀ ਵਿਖਾਏ ਗਏ ਹਨ ਪਰੰਤੂ ਉਸ ਵਿਚ ਅੰਤ ਵਿਚ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਭਾਵੇਂ ਇਸਤਰੀ ਨੂੰ ਬਦਨਾਮੀ ਤਾਂ ਸਹਿਣ ਕਰਨੀ ਪੈਂਦੀ ਹੈ ਪਰ ਉਸਦਾ ਨੌਜਵਾਨ ਆਸ਼ਕ ਕਠਿਨਾਈ ਦੇ ਬਪਤਿਸਮੇ ਸਮੇਂ ਭੀ ਉਸਦਾ ਸਾਥ ਦਿੰਦਾ ਹੈ। ਜੇਕਰ ਅੰਤਿਮ ਝਾਕੀ ਨਾ ਬਦਲਦੀ ਤਦ ਇਹ ਇਕ ਸਨਸਨੀ ਭਰਪੂਰ ਨਾਟਕ ਨੂੰ ਘੜੀ-ਮੁੜੀ ਵਾਪਰਨ ਵਾਲੀ ਤ੍ਰਾਸਦੀ ਦਾ ਰੂਪ ਦੇ ਦਿੰਦੀ।

ਇਹ ਗੱਲ ਤਾਂ ਸੀ ਬਿਦੇਸ਼ੀ ਕਲਾਸਿਕ ਦੇ ਰੂਪਾਂਤਰਨ ਬਾਰੇ। ਓ 'ਨੀਲ ਦੇ ਨਾਟਕ ਵਿਚ ਅਫ਼ੈਮ, ਪਿਤਾ ਅਤੇ ਫਾਰਮ ਦਾ ਮਾਲਕ ਇਕ ਪੂਰਾ ਹਉਮੈਵਾਦੀ ਪਾਤਰ ਹੋਣ ਦੇ ਬਾਵਜੂਦ ਭੀ ਆਪਣੇ ਨਿਯਮ ਨਿਸ਼ਟ ਅਮਰੀਕਨ ਪਿਤਾ ਦੀ ਕੰਮ-ਨੀਤੀ ਵਿਚ ਵਿਸ਼ਵਾਸ ਰੱਖਦਾ ਹੈ। ਉਹ ਕਠੋਰ ਅਤੇ ਕਿਸੇ ਨੂੰ ਭੀ ਮੁਆਫ਼ ਨਾ ਕਰਨ ਵਾਲਾ ਜਿਉੜਾ ਹੈ। ਕਿਉਂਕਿ ਉਸਦਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਰੇਤਲੀ ਜ਼ਮੀਨ ਨੂੰ ਉਪਜਾਊ ਬਣਾਉਣ ਦਾ ਕਾਰਜ ਭੀ ਦੈਵੀ ਹੈ। ਪੰਜਾਬੀ ਰੂਪਾਂਤਰ ਵਿਚ ਰਤਨਾ ਇਕ ਧਨਾਢ ਪੰਜਾਬੀ ਕਿਸਾਨ ਦੀ ਥਾਂ ਸ਼ੈਕਸਪੀਅਰ ਦੇ ਲਾਲ ਬਾਦਸ਼ਾਹ (King Lear) ਵਾਂਗੂ ਪ੍ਰਤੀਤ ਹੁੰਦਾ ਹੈ।

ਵਿਵਰਣਿਕਾ ਦਾ ਇਹ ਭੀ ਦਾਅਵਾ ਹੈ ਕਿ ਅਸਲੀ ਨਾਟਕ ਦੇ ਮੁੱਖ ਵਿਸ਼ਾ ਵਸਤੂ ਨੂੰ ਧਿਆਨ ਵਿਚ ਰੱਖਦੇ ਹੋਏ ਲੇਖਕ (ਬਲਵੰਤ ਗਾਰਗੀ) ਨੇ ਸਾਰੀ ਕਹਾਣੀ ਦਾ ਉਹੋ ਜਿਹੀ ਹੀ ਪਿੱਠ ਭੂਮੀ ਵਿਚ ਇਸ ਢੰਗ ਨਾਲ ਨਾਟਕੀਕਰਣ ਕੀਤਾ ਹੈ ਕਿ ਇਸ ਵਿਚ ਓਪਰਾਪਣ, ਬਿਦੇਸ਼ਪੁਣਾ ਅਤੇ ਦੂਰਤਾ ਵਰਗੀਆਂ ਚੀਜ਼ਾਂ ਦੀ ਕੋਈ ਗੁਜਾਇਸ਼ ਨਹੀਂ ਛੱਡੀ। ਡਾ. ਅਤਰ ਸਿੰਘ ਨੇ ਇਸ ਗੱਲ ਦਾ ਦਾਅਵਾ ਕੀਤਾ ਹੈ ਕਿ ਇਸ ਵਿਚ ਭਾਸ਼ਾ ਤੇ ਮੁਹਾਵਰਾ ਉਗੜ-ਦੁਗੜੇ ਹਨ। ਇਸ ਵਿਚ ਵਿਦੇਸ਼ੀ ਖੁਸ਼ਬੋ ਨੂੰ ਤਾਂ ਭਾਵੇਂ ਤਿਲਾਂਜਲੀ ਦੇ ਦਿਤੀ ਗਈ ਹੈ ਪਰੰਤੂ ਮਾਲਵੇ (ਬਠਿੰਡਾ, ਫਿਰੋਜ਼ਪੁਰ ਦਾ ਇਲਾਕਾ) ਦੀ ਬੋਲੀ ਦੀ ਛਾਪ ਭੀ ਇਸ ਉਤੇ ਲੱਗੀ ਪ੍ਰਤੀਤ ਨਹੀਂ ਹੁੰਦੀ।

ਕਿਉਂਕਿ ਉਧਾਲਾ 'ਬਲਦੇ ਟਿੱਬੇ' ਨਾਟਕ ਦਾ ਇਕ ਕੇਂਦਰੀ ਵਿਸ਼ਾ ਹੈ ਇਸ ਲਈ ਡਾ: ਅਤਰ ਸਿੰਘ ਨੇ ਪੰਜਾਬੀ ਰੁਮਾਂਚਕ ਕਹਾਣੀ 'ਪੂਰਨ ਭਗਤ' ਦਾ ਭੀ ਪ੍ਰਾਕ੍ਰਿਤਕ ਰੂਪ ਵਿਚ ਪ੍ਰਸੰਗ ਦੱਸਿਆ ਹੈ। ਸਿਆਲਕੋਟ ਦਾ ਰਾਜਾ ਸਲਵਾਨ ਇਕ ਸੁੰਦਰੀ ਨੂੰ ਆਪਣੇ ਹਰਮ ਦਾ ਸ਼ਿੰਗਾਰ ਬਣਾਉਂਦਾ ਹੈ। ਪੂਰਨ, ਜਿਸਦਾ ਪਾਲਣ ਪੋਸਣ ਇਕ ਸਨਿਆਸੀ ਦੇ ਵਾਯੂ ਮੰਡਲ ਵਿਚ ਹੋਇਆ ਹੈ, ਰਾਜ ਪਾਟ ਦੀ ਜਾਨਸ਼ੀਨੀ ਦੇ ਫਰਜ਼ਾਂ ਨੂੰ

ਸੰਭਾਲਣ ਲਈ ਅਜੇ ਰਾਜਧਾਨੀ ਨੂੰ ਵਾਪਸ ਪਰਤਦਾ ਹੀ ਹੈ ਕਿ ਇਕ ਵਿਸਤ੍ਰਿਤ, ਠੰਢੇ ਅਤੇ ਸੁੰਨੇ ਮਹੱਲ ਵਿਚ ਦੇਵਨੇਤ ਨੂੰ ਲੂਣਾ (ਇਕ ਨੀਵੀਂ ਜਾਤ ਦੀ ਓਪਰੀ ਲੜਕੀ) ਜਵਾਨੀ ਚੜ੍ਹ ਰਹੇ ਪੂਰਨ ਨੂੰ ਆਪਣੀਆਂ ਮਚਦੀਆਂ ਕਾਮ ਚੇਸ਼ਟਾਵਾਂ ਦੇ ਕਲਾਵੇ ਵਿਚ ਲੈਣ ਦੀ ਕੋਸ਼ਸ਼ ਕਰਦੀ ਹੈ । ਪਰ ਉਸਦੀ ਇਹ ਕੋਸ਼ਸ਼ ਅਸਫਲ ਸਿੱਧ ਹੁੰਦੀ ਹੈ । ਅਪ੍ਰਵਾਨ ਲੂਣਾ ਬਦਲੇ ਦੀ ਭਾਵਨਾ ਨਾਲ ਕਰੋਧ ਵਿਚ ਅੱਗ ਬਗੋਲਾ ਹੋ ਜਾਂਦੀ ਹੈ । ਜਲਾਦ ਪੂਰਨ ਨੂੰ ਕਤਲਗਾਹ ਵੱਲ ਲੈ ਜਾਂਦੇ ਹਨ ਪਰ ਉਸਨੂੰ ਆਪਣੀ ਕਰਨੀ ਉਤੇ ਰਤਾ ਕੁ ਭੀ ਪਸ਼ਚਾਤਾਪ ਨਹੀਂ ਹੈ । ਪੂਰਨ ਇਕ ਭਗਤ ਹੈ । ਉਹ ਕਾਮ ਇੰਦਰੀਆਂ ਦੇ ਵਸ ਤੋਂ ਬਾਹਰ ਹੈ । ਜੇਕਰ ਲੂਣਾ ਨੂੰ ਅਸੀਂ ਭੋਗ-ਵਿਲਾਸ ਦੀਆਂ ਕਾਮਨਾਵਾਂ ਦਾ ਫੁੱਟਦਾ ਹੋਇਆ ਜਵਾਲਾਮੁੱਖੀ ਆਖੀਏ ਤਦ ਪੂਰਨ ਜਿਨਸੀ ਪਿਆਰ ਦੇ ਸੰਕੇਤਾਂ ਲਈ ਇਕ ਅਪ੍ਰਵੇਸ਼ੀ ਚਟਾਨ ਦੀ ਨਿਆਈਂ ਹੈ । ਇਹ ਕਹਾਣੀ ਕਈ ਪੱਧਰਾਂ ਉਤੇ ਇਕ ਤ੍ਰਾਸਦੀ ਦਾ ਰੂਪ ਧਾਰਨ ਕਰ ਲੈਂਦੀ ਹੈ ।

ਵਿਦਿਆਰਥੀ ਸ਼੍ਰੇਣੀ ਵਲੋਂ ਵਿਖਾਈ ਗਈ ਅਦਾਕਾਰੀ ਦਾ ਕਮਾਲ ਰੰਗ–ਮੰਚ ਦੀ ਯੋਜਨਾ ਪ੍ਰਤੀ ਅਮਾਲ ਅਲਾਨਾ ਨੂੰ ਇਕ ਸ਼ਾਨਦਾਰ ਸ਼ਰਧਾਂਜਲੀ ਹੈ । ਪ੍ਰੀਤੋ ਦੇ ਰੂਪ ਵਿਚ ਅਮਿਤਾ ਡੋਗਰਾ ਇਕ ਪੇਸ਼ਾਵਰ ਅਭਿਨੇਤਰੀ ਪ੍ਰਤੀਤ ਹੁੰਦੀ ਹੈ । ਉਸਦੇ ਟਾਕਰੇ ਵਿਚ ਪ੍ਰਮੋਦ ਮੋਟੇ ਸਰਵਣ ਦੇ ਰੂਪ ਵਿਚ ਅਤੇ ਸੰਜੀਵ ਕੁਮਾਰ ਰਤਨੇ ਦੇ ਰੂਪ ਵਿਚ ਸਿੱਲ੍ਹੀ ਮਿੱਟੀ ਦੀਆਂ ਮੂਰਤਾਂ ਦੀ ਨਿਆਈਂ ਹਨ ਜਿਹੜੇ ਕਿ ਮਨਮਾਨੀ ਕਰਨ ਵਾਲੀ ਪ੍ਰੀਤੋ ਦੇ ਟਾਕਰੇ ਤੇ ਅਸਫਲ ਜਿਹੇ ਪ੍ਰਤੀਤ ਹੁੰਦੇ ਹਨ ।

'ਬਲਦੇ ਟਿੱਬੇ' ਦਾ ਸਰਵਣ ਇਕ ਕਮਜ਼ੋਰ ਪਾਤਰ ਹੈ ਜੋ ਕਿ ਜੀਵਿਤ, ਕਾਮਨੀ ਪ੍ਰੀਤੋ ਦੇ ਅਤੇ ਉਸਦੀ ਮ੍ਰਿਤਕ ਮਾਂ ਦੇ ਅਦ੍ਰਿਸ਼ਟ ਭੂਤ ਦੇ ਵਿਸ਼ਵਾਸ਼ ਪ੍ਰਤੀ ਮਾਨਸਿਕ ਤਨਾਓ ਵਿਚ ਗ੍ਰਸਿਆ ਹੋਇਆ ਹੈ । 'ਡੀਜ਼ਾਇਰ ਅੰਡਰ ਦਾ ਐਲਮਜ਼' ਵਿਚ ਉਸਦਾ ਪ੍ਰਤੀਰੂਪ ਇਕ ਪਰਛਾਈਂ ਮਾਤਰ ਨਹੀਂ ਹੈ । ਉਹ ਇਕ ਸਾਕਾਰ ਜਿਉਂਦਾ-ਜਾਗਦਾ ਪਾਤਰ ਹੈ ਜਿਹੜਾ ਕਿ ਆਪਣੇ ਵੱਖਰੇ ਇਰਾਦੇ ਦਾ ਮਾਲਕ ਹੈ । ਇਹੋ ਹੀ ਕਾਰਨ ਹੈ ਕਿ ਉਹ ਭਾਰੀ ਤੋਂ ਭਾਰੀ ਸੰਕਟ ਦੇ ਵੇਲੇ ਭੀ ਇਸਤਰੀ ਦਾ ਸਾਥ ਦੇਣ ਦਾ ਫੈਸਲਾ ਕਰਦਾ ਹੈ ।

ਭਾਵੇਂ ਮੈਂ ਸਟੇਜ ਸੈਟਿੰਗ ਦੀ ਕਲਾ ਵਿਚ ਨਿਪੁੰਨ ਨਹੀਂ ਅਤੇ ਡਾਃ ਨਿਸਾਰ ਅਲਾਨਾ ਦੇ ਕਾਰਜ ਬਾਰੇ ਕੁਝ ਟਿੱਪਣੀ ਕਰਨ ਤੋਂ ਝਿਜਕਦਾ ਭੀ ਹਾਂ । ਫਿਰ ਭੀ ਥੀਏਟਰ ਨਾਲ ਸੰਬੰਧਿਤ ਇਕ ਆਮ ਵਿਅਕਤੀ ਦੇ ਤੌਰ ਉਤੇ ਮੈਂ ਇਹ ਮਹਿਸੂਸ ਕੀਤਾ ਕਿ ਥੀਏਟਰ ਸਟੂਡੀਉ ਦੇ ਸੀਮਿਤ ਅਖਾੜੇ ਵਿਚ ਰੰਗ–ਮੰਚੀ ਤਿਆਰੀ ਸੰਬੰਧੀ ਬਹੁਤ ਅਧਿਕ ਵਸਤੂਆਂ ਟਿਕਾਈਆਂ ਗਈਆਂ ਸਨ । ਨਾਟ-ਘਰ ਦੀ ਇਕ ਛੋਟੀ ਪ੍ਰਯੋਗਸ਼ਾਲਾ ਵਿਚ ਅਦਾਕਾਰਾਂ ਲਈ ਕਾਫ਼ੀ ਖੁੱਲ੍ਹਾ ਸਥਾਨ ਹੋਣਾ ਚਾਹੀਦਾ ਹੈ ਤਾਂ ਕਿ ਡਰਾਮੇ ਦਾ ਅਭਿਨੈ ਵਾਲਾ ਹਿੱਸਾ ਪ੍ਰਭਾਵ–ਸ਼ਾਲੀ ਹੋ ਨਿਬੜੇ ।

ਕੁਝ ਸੀਮਾਵਾਂ ਦੇ ਬਾਵਜੂਦ ਭੀ, ਕੁਝ ਮੂਲ ਮਨੁੱਖੀ ਕਾਮਨਾਵਾਂ ਦੀ ਇਕ ਜਿਉਂਦੇ ਜਾਗਦੇ ਨਾਟਕ ਦੇ ਰੂਪ ਵਿਚ, ਰੰਗ-ਮੰਚ ਉਤੇ ਪੇਸ਼ਕਾਰੀ ਵਜੋਂ ਇਹ ਇਕ ਬਹੁਤ ਵਧੀਆ ਅਭਿਆਸ ਸੀ । oo

[ਤਾਰਾ ਚੰਦ ਗੁਪਤਾ]

## ਦੂਸਰਾ ਹੀਰੋਸ਼ੀਮਾ [ਬਲਦੇਵ ਸਿੰਘ]

ਬਲਦੇਵ ਸਿੰਘ ਦਾ ਨਾਵਲਿਟ 'ਦੂਸਰਾ ਹੀਰੋਸ਼ੀਮਾ' [ਪੰਜਾਬੀ ਸਾਹਿਤ ਸਭਾ, ਪਛਮੀ ਬੰਗਾਲ ਦਾ ਪ੍ਰਕਾਸ਼ਨ] ਪੰਜਾਬ ਦੀ ਜੱਟ ਕਿਰਸਾਣੀ ਦੀਆਂ ਜੱਦੀ-ਪੁਸ਼ਤੀ ਦੁਸ਼ਮਣੀਆਂ ਦੇ ਦੁਖਾਂਤ ਦੀ ਕਹਾਣੀ ਹੈ। ਦੁਸ਼ਮਣੀ ਦਾ ਮੁੱਢ ਸਰਪੰਚੀ ਦੀ ਚੋਣ ਤੋਂ ਬਝਦਾ ਹੈ। ਪਿੰਡ ਦੇ ਸਭ ਤੋਂ ਤਕੜੇ ਜ਼ਿਮੀਂਦਾਰ ਗੁਰਮੇਲ ਸਿੰਘ ਦੀ ਸਰਪੰਚੀ ਨੂੰ ਇਕ ਖਾਂਦੇ ਪੀਂਦੇ ਘਰ ਦੇ ਪੜ੍ਹੇ ਲਿਖੇ 'ਪ੍ਰਗਤੀਸ਼ੀਲ ਕਿਰਸਾਣ' ਜਗਤਾਰ ਦੀ ਹਰਮਨ ਪਿਆਰਤਾ ਤੋਂ ਖਤਰਾ ਪੈਦਾ ਹੋ ਜਾਂਦਾ ਹੈ। ਹੋਰ ਕੋਈ ਚਾਰਾ ਚਲਦਾ ਨਾ ਵੇਖਕੇ ਉਹ ਆਪਣੇ ਪੁੱਤਰਾਂ ਬਿੱਕਰ ਤੇ ਚਰਨੇ, ਆਪਣੇ ਭਾਣਜੇ ਪ੍ਰੀਤੂ ਤੇ ਆਪਣੇ ਸੀਰੀਆਂ ਦੀ ਮਦਦ ਨਾਲ ਜਗਤਾਰ ਦਾ ਕਤਲ ਕਰ ਦਿੰਦਾ ਹੈ। ਜਗਤਾਰ ਦਾ ਵੱਡਾ ਭਰਾ ਕਰਨੈਲ ਇਸ ਕਤਲ ਦਾ ਬਦਲਾ ਲੈਣ ਲਈ ਆਪਣੇ ਸੀਰੀਆਂ ਤੋਂ ਸਰਪੰਚ ਗੁਰਮੇਲ ਸਿੰਘ ਅਤੇ ਉਸਦੇ ਪੁੱਤਰ ਬਿੱਕਰ ਦਾ ਕਤਲ ਕਰਵਾ ਦਿੰਦਾ ਹੈ। ਕੁਝ ਸਮੇਂ ਪਿਛੋਂ ਪ੍ਰੀਤੂ ਕਰਨੈਲ ਦੇ ਛੋਟੇ ਭਰਾ ਗੁਰਮੀਤ ਨੂੰ ਗੋਲੀ ਮਾਰ ਦਿੰਦਾ ਹੈ ਤੇ ਇੰਝ ਇਹ ਵੈਰ ਦੋਹਾਂ ਟੱਬਰਾਂ ਦੇ ਜੀਵਨ ਨੂੰ ਨਰਕ ਸਮਾਨ ਬਣਾ ਦਿੰਦਾ ਹੈ। ਦੋਹਾਂ ਟੱਬਰਾਂ ਦੀ ਖੇਤੀਬਾੜੀ ਰੁਲ ਜਾਂਦੀ ਹੈ। ਦੋਹਾਂ ਦਾ ਬਹੁਤ ਸਾਰਾ ਰੁਪਿਆ ਮੁਕਦਮੇ ਤੇ ਖਰਚ ਹੋ ਜਾਂਦਾ ਹੈ। ਜਗਤਾਰ ਦੀ ਜਵਾਨ ਵਹੁਟੀ ਸੁਰਿੰਦਰ ਵਿਧਵਾ ਹੋ ਜਾਂਦੀ ਹੈ ਤੇ ਉਸਦਾ ਪੁੱਤਰ ਪਿਓ ਵਾਂਝਾ। ਚਰਨੇ ਦੀ ਇਕ ਬਾਂਹ ਟੁੱਟ ਜਾਂਦੀ ਹੈ ਅਤੇ ਉਹ ਵੀ ਪਿਓ-ਬਾਹਰਾ ਹੋ ਜਾਂਦਾ ਹੈ। ਇਸ ਤੋਂ ਵੀ ਅੱਗੇ ਬਦਲੇ ਦੀ ਇਹ ਅੱਗ ਗੁਰਮੀਤ ਅਤੇ ਪ੍ਰੀਤੂ ਦੀ ਭੈਣ, ਤੇਜਵੰਤ, ਦੇ ਪਿਆਰ ਨੂੰ ਲੂਹ ਸੁੱਟਦੀ ਹੈ; ਕਰਨੈਲ ਦੇ ਸੀਰੀਆਂ ਗੇਜੇ ਤੇ ਕ੍ਰਿਸ਼ਨੇ ਨੂੰ ਉਮਰ ਕੈਦ ਕਰਵਾ ਦਿੰਦੀ ਹੈ।

ਓਪਰੀ ਨਜ਼ਰ ਨਾਲ ਵੇਖਿਆਂ ਇਸ ਦੁਖਾਂਤ ਦਾ ਕਾਰਣ ਸਰਪੰਚ ਗੁਰਮੇਲ ਸਿੰਘ ਦਾ 'ਪ੍ਰਵਾਣਿਤ ਸਦਾਚਾਰ ਤੋਂ ਵਿਚਲਨ' ਪ੍ਰਤੀਤ ਹੁੰਦਾ ਹੈ। ਗੁਰਮੇਲ ਸਿੰਘ ਸਰਪੰਚੀ ਦੇ ਰੂਪ ਵਿਚ ਸਥਿਤ 'ਲੋਕ ਰਾਜੀ' ਰਾਜ-ਸੱਤਾ ਦੀ ਦੁਰਵਰਤੋਂ ਕਰਦਾ ਹੈ ਅਤੇ ਇਸ ਦੁਰਵਰਤੋਂ ਨੂੰ ਜਾਰੀ ਰੱਖਣ ਤੇ ਕੀਤੀ ਗਈ ਦੁਰਵਰਤੋਂ ਉਤੇ ਪਰਦਾ ਪਾਈ ਰੱਖਣ ਲਈ ਮੁੜ ਸਰਪੰਚ ਬਣਨਾ ਲੋਚਦਾ ਹੈ। ਪਰ ਨੀਝ ਨਾਲ ਵੇਖਿਆਂ ਗੁਰਮੇਲ ਸਿੰਘ ਦੀ ਗੈਰ-ਸਦਾਚਾਰਕ ਲੋਚਾ ਦਾ ਆਧਾਰ ਅਸਾਵੇਂ ਸਮਾਜਕ-ਆਰਥਿਕ ਰਿਸ਼ਤੇ ਪ੍ਰਤੀਤ ਹੁੰਦੇ ਹਨ। ਜਦੋਂ ਤਕ 'ਨਿਜੀ ਜਾਇਦਾਦ' ਦੀ ਸੰਸਥਾ ਮੌਜੂਦ ਹੈ, ਮਨੁੱਖੀ ਸੁਭਾ ਦੇ 'ਨਿਜ' ਦੇ ਹਵਾਲੇ ਹੋ ਜਾਣ ਦੀ ਗੁੰਜਾਇਸ਼ ਮੂਰਤੀ-ਮਾਨ ਹੁੰਦੀ ਹੈ। ਇਹ ਗੁੰਜਾਇਸ਼ ਜਗਤਾਰ ਦੇ 'ਪ੍ਰਵਾਣਿਤ ਸਦਾਚਾਰਕ ਸੁਭਾ' ਦੇ ਸਿੱਟਿਆਂ ਨੂੰ ਉਜਾਗਰ ਨਹੀਂ ਹੋਣ ਦਿੰਦੀ। ਇਹੀ ਗੁੰਜਾਇਸ਼ ਨਵੀਨ ਲੋਕ-ਰਾਜੀ ਸੰਸਥਾਵਾਂ ਦੀ ਸ਼ਕਤੀ ਨੂੰ ਵੀ ਆਪਣ ਹਿਤਾਂ ਅਨੁਸਾਰ ਢਾਲ ਲੈਂਦੀ ਹੈ। ਇਉਂ ਲੋਕ-

ਭਲਾਈ ਨੂੰ ਮੁਖ ਰਖਕੇ ਬਣਾਈਆਂ ਸੰਸਥਾਵਾਂ ਅਤੇ ਉਨ੍ਹਾਂ ਸੰਸਥਾਵਾਂ ਦੇ ਮਨੋਰਥਾਂ ਨੂੰ ਸੱਚੇ ਦਿਲੋਂ ਪੂਰਾ ਕਰਨ ਦੀ ਚਾਹ ਰੱਖਣ ਵਾਲੇ ਲੋਕ ਵੀ ਸਮਾਜ ਦੀ ਵਸਤੂਗਤ ਸਥਿਤੀ ਦੇ ਸਾਹਮਣੇ ਹਾਰ ਜਾਂਦੇ ਹਨ। ਸਪਸ਼ਟ ਹੈ ਕਿ ਮਸਲਾ ਵਿਅਕਤੀਗਤ ਚਰਿੱਤਰ ਦਾ ਨਹੀਂ, ਵਿਅਕਤੀਗਤ ਚਰਿੱਤਰ ਨੂੰ ਜਨਮ ਦੇਣ ਵਾਲੀਆਂ ਵਸਤੂਗਤ ਸਮਾਜਕ-ਆਰਥਿਕ ਸ਼ਕਤੀਆਂ ਦਾ ਹੈ। ਜਦੋਂ ਤਕ ਇਨ੍ਹਾਂ ਸ਼ਕਤੀਆਂ ਦਾ ਆਪਣਾ ਚਰਿੱਤਰ 'ਨਿਜੀ' ਹੈ, ਉਦੋਂ ਤਕ ਇਹ ਮਨੁੱਖੀ ਚਰਿੱਤਰ ਨੂੰ ਵੀ ਆਪਣਾ ਰੰਗ ਪ੍ਰਦਾਨ ਕਰਦੀਆਂ ਰਹਿਣਗੀਆਂ ਅਤੇ ਇਨ੍ਹਾਂ ਦੇ ਰੰਗ ਤੋਂ ਬਚ ਕੇ ਚੱਲਣ ਵਾਲੇ ਲੋਕ ਵੀ, ਅੰਤ, ਇਨ੍ਹਾਂ ਦਾ ਸ਼ਿਕਾਰ ਹੁੰਦੇ ਰਹਿਣਗੇ। ਜਗਤਾਰ ਦਾ 'ਸਦਾਚਾਰਕ ਵਤੀਰਾ' ਇਸ ਬੁਨਿਆਦੀ ਮਸਲੇ ਦਾ ਹੱਲ ਨਹੀਂ, ਸਗੋਂ ਇਹ ਬੁਨਿਆਦੀ ਮਸਲੇ ਨੂੰ ਹੋਰ ਸੰਘਣਾ ਕਰਨ ਵਾਲਾ ਹੈ।

ਲੇਖਕ ਨੇ ਪੇਂਡੂ ਪੱਧਰ ਦੀ ਇਸ ਸਮੱਸਿਆਂ ਨੂੰ ਸੰਸਾਰ-ਪੱਧਰ ਦੀ ਸਮੱਸਿਆ ਨਾਲ ਜੋੜ ਕੇ ਇਸ ਦੇ ਅਰਥਾਂ ਨੂੰ ਵਧੇਰੇ ਵਿਆਪਕ ਬਣਾ ਦਿੱਤਾ ਹੈ। ਦੂਸਰੇ ਮਹਾਂਯੁਧ ਵਿਚ ਹੋਇਆ ਹੀਰੋਸ਼ੀਮਾ ਦਾ ਉਜਾੜਾ ਵੀ 'ਨਿਜੀ ਜਾਇਦਾਦ' ਦੀ ਸੰਸਥਾ ਤੇ ਆਧਾਰਿਤ ਸਮਾਜ ਦੇ ਇਕ ਵਧੇਰੇ ਵਿਆਪਕ ਰੂਪ-ਸਾਮਰਾਜੀ ਭੇੜ-ਦਾ ਹੀ ਪਰਿਣਾਮ ਹੈ। ਜਿਹੜੀ ਗੱਲ ਪੇਂਡੂ ਪੱਧਰ 'ਤੇ ਪਰਿਵਾਰਾਂ ਦੀ ਬਰਬਾਦੀ ਦਾ ਕਾਰਣ ਬਣਦੀ ਹੈ, ਉਹੀ ਸੰਸਾਰ ਪੱਧਰ 'ਤੇ ਵੀ ਮਨੁੱਖੀ ਉਜਾੜੇ ਨੂੰ ਜਨਮ ਦਿੰਦੀ ਹੈ।

ਇਹ ਅਰਥ ਗੁਰਮੀਤ ਜਾਂ ਤੇਜਵੰਤ ਦੀਆਂ ਟਿਪਣੀਆਂ ਅਥਵਾ ਲੇਖਕ ਦੀ ਵਿਆਖਿਆ ਵਿਚ ਮੌਜੂਦ ਨਹੀਂ; ਉਨ੍ਹਾਂ ਦੀਆਂ ਜੀਵਨ-ਪਰਿਸਥਿਤੀਆਂ ਵਿਚ ਬਿਰਾਜਮਾਨ ਹਨ ਜਿਹੜੀਆਂ ਇਸ ਨਾਵਲ ਵਿਚ ਰੂਪਮਾਨ ਹੋਈਆਂ ਹਨ। ਨਾਵਲਕਾਰ ਨੇ ਜਿਸ ਸਹਿਜ ਭਾਵ ਨਾਲ ਇਨ੍ਹਾਂ ਪਰਿਸਥਿਤੀਆਂ ਦਾ ਚਿਤਰ ਮੂਰਤੀਮਾਨ ਕੀਤਾ ਹੈ ਉਹ ਆਧੁਨਿਕ ਨਾਵਲ ਦੀ ਇਕ ਵਿਲੱਖਣਤਾ ਹੈ। ਲੇਖਕ ਨੇ 'ਸਿੱਧਾਂਤ' ਕਹਿਣ ਨਾਲੋਂ ਬਹੁਤਾ ਜ਼ੋਰ ਆਪਣੇ ਅਨੁਭਵ ਦੀ ਪੇਸ਼ਕਾਰੀ ਉਤੇ ਲਾਇਆ ਹੈ ਅਤੇ ਇਹ ਉਸਦੀ ਵਡਿਆਈ ਹੈ। ਗੁਰਮੀਤ ਅਤੇ ਤੇਜਵੰਤ ਦੇ ਸਿਧਾਂਤਮੂਲਕ ਕਿਰਦਾਰਾਂ ਨੂੰ ਛੱਡ ਕੇ ਇਸ ਨਾਵਲ ਦੀ ਬਾਕੀ ਸਾਰੀ ਸਮੱਗਰੀ ਨਿਰੋਲ ਅਨੁਭਵ ਹੈ ਅਤੇ ਆਰਨਲਡ ਕੇਟਲ (Aronld Kettle) ਦੇ ਕਥਨ ਅਨੁਸਾਰ ਲੇਖਕ ਦੀ ਰਚਨਾਤਮਕ ਦ੍ਰਿਸ਼ਟੀ ਇਸ ਅਨੁਭਵ ਦੀ ਬਿੰਬ-ਸਿਰਜਨਾ ਵਿਚੋਂ ਪ੍ਰਤਿਬਿੰਬਤ ਹੁੰਦੀ ਹੈ।

[ਟੀ. ਆਰ. ਵਿਨੋਦ]

**ਅੱਕ ਦੀ ਅੰਬੀ** [ਵਿਸ਼ਵਾਨਾਥ ਤਿਵਾੜੀ]

ਅੱਕ ਦੀ ਅੰਬੀ ਡਾ: ਤਿਵਾੜੀ ਦਾ ਦੂਜਾ ਕਾਵਿ-ਸੰਗ੍ਰਹਿ ਹੈ, ਪਹਿਲਾ 'ਤਨ ਦੀ ਚਿਖ਼ਾ' ਸੀ। ਸੱਜਰੇ ਸੰਗ੍ਰਹਿ [ਲੋਕ ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ, ਪੰਨੇ 68, ਕੀਮਤ ਪੰਦਰਾਂ ਰੁਪਏ] ਵਿਚ 34 ਕਵਿਤਾਵਾਂ ਸ਼ਾਮਿਲ ਹਨ।

ਡਾ: ਵਿਸ਼ਵਾਨਾਥ ਤਿਵਾੜੀ ਪੰਜਾਬੀ ਸਾਹਿੱਤ ਦੇ ਖੇਤਰ ਵਿਚ ਬਹੁਤ ਜਾਣਿਆ ਪਛਾਣਿਆ ਨਾਂ ਹੈ। ਉਹ ਪੰਜਾਬੀ ਭਾਸ਼ਾ ਦਾ ਮੁਦੱਈ ਹੈ। 'ਹਿੰਦੂ ਲੇਖਕਾਂ ਦੀ ਪੰਜਾਬੀ ਸਾਹਿਤ ਨੂੰ ਦੇਣ' ਨਿਬੰਧ ਲਿਖਣ ਕਰਕੇ ਇਹ ਲੇਖਕ ਕਾਫੀ ਚਿਰ ਚਰਚਾ ਦਾ ਵਿਸ਼ਾ ਬਣਿਆ ਰਿਹਾ ਹੈ। ਮਾਂ ਬੋਲੀ ਪੰਜਾਬੀ ਦੀ ਪ੍ਰਫੁਲਤਾ ਲਈ ਆਪਣੇ ਲਹੂ ਨਾਲ ਦਸਤਖ਼ਤ ਕਰਨ ਵਾਲਾ ਸ਼ਾਇਦ

ਸਿਰਜਣਾ

ਇਹ ਪਹਿਲਾ ਪੰਜਾਬੀ ਸਾਹਿਤਕਾਰ ਹੈ। 'ਅੱਕ ਦੀ ਅੰਬੀ' ਪੰਜਾਬੀ ਪਾਠਕਾਂ ਨੂੰ ਭੇਂਟ ਕਰਨਾ ਅਤੇ ਇੰਜ ਨਵੀਂ ਪੀੜ੍ਹੀ ਨਾਲ ਖ਼ੁਦ ਨੂੰ ਜੋੜੀ ਰੱਖਣ ਦਾ ਯਤਨ ਕਰਨਾ ਤਿਵਾੜੀ ਦੇ ਪੰਜਾਬੀ ਪ੍ਰੇਮ ਅਤੇ ਉੱਚ ਸੁਹਜ ਸਵਾਦ ਦਾ ਸੂਚਕ ਹੈ।

ਇੰਜ ਲੱਗਦਾ ਹੈ ਜਿਵੇਂ 'ਅੱਕ ਦੀ ਅੰਬੀ' ਵਿਚਲੀਆਂ ਕਵਿਤਾਵਾਂ ਇੱਕੋ ਬੈਠਕ ਵਿਚ ਲਿਖੀਆਂ ਗਈਆਂ ਹੋਣ; ਜੇ ਇਹ ਗੱਲ ਨਹੀਂ ਤਾਂ ਸਾਰੀਆਂ ਕਵਿਤਾਵਾਂ ਵਿਚ ਇੱਕੋ ਜਿਹੀ ਮਾਨਸਿਕ ਅਵਸਥਾ ਬਣਾਈ ਰੱਖਣਾ ਕਵੀ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ। ਕਾਮ-ਯਾਬੀ ਹੈ।

ਕਵੀ ਨੇ ਇਨ੍ਹਾਂ ਕਵਿਤਾਵਾਂ ਵਿਚ ਨਿਰੋਲ ਹੰਢਾਇਆ ਹੋਇਆ ਅਨੁਭਵ ਹੀ ਪੇਸ਼ ਕੀਤਾ ਹੈ। ਕਵਿਤਾਵਾਂ ਦੇ ਪਾਠ ਉਪਰੰਤ ਸਾਧਾਰਣ ਤੋਂ ਸਾਧਾਰਣ ਪਾਠਕ ਨੂੰ ਵੀ ਪਤਾ ਲਗ ਜਾਂਦਾ ਹੈ ਕਿ ਕਵੀ ਕੋਈ ਰੱਜਿਆ-ਪੁੱਜਿਆ ਤੇ ਖਾਂਦਾ-ਪੀਂਦਾ ਵਿਅਕਤੀ ਹੈ। ਜਿਸ ਕੋਲ ਕੋਠੀ ਹੈ, ਕਾਰ ਹੈ, ਇੱਜ਼ਤ ਹੈ, ਦੌਲਤ ਹੈ : ਐਸ਼-ਪ੍ਰਸਤੀ ਦੇ ਸਾਰੇ ਸਾਧਨ ਹਨ :

ਮਨਚਾਹੀ ਕੁੜੀ ਮੰਗੀ/ਮੰਗ ਲੀਤੀ/ਉਮਰ ਭਰ ਲਈ ਬੋਹਲ/ਮੇਰੇ ਲੇਖੇ/ਐਸ਼ ਤੇ ਆਰਾਮ/ਮੇਰੀਆਂ ਦਾਸੀਆ/ਕੁੜੀ ਨੌਕਰੀ ਤੇ ਆਰਾਮ/ਅੱਗੜ ਪਿੱਛੜ ਘੁੰਮ ਰਿਹਾ ਹਾਂ।...
... ... ...
ਕੋਠੀ ਮਰਮਰੀ ਹੈ/ਘਾਹ ਮਖ਼ਮਲੀ ਹੈ/ਮਹਿਕ ਨਸ਼ਿਆ ਰਹੀ/ਕਾਰ ਸ਼ਰਮਾ ਰਹੀ/ ਅਮੀਰੀ ਚਮਤਕਾਰ ਹੈ/ਬਾਹਰ ਖੁਸ਼ਹਾਲ ਹੈ...

ਇਸੇ ਤਰ੍ਹਾਂ ਹਰ ਕਵਿਤਾ 'ਚੋਂ ਕਾਮਯਾਬੀ ਦੀ ਦੌੜ ਦੇ ਪੈਰ ਚਿੰਨ੍ਹ ਲੱਭੇ ਜਾ ਸਕਦੇ ਹਨ। ਜ਼ਾਹਿਰ ਹੈ ਕਿ ਕਵੀ ਸੱਚ ਬੋਲਦਾ ਹੈ ਅਤੇ ਕਿਸੇ ਵੀ ਪ੍ਰਯੋਗਵਾਦੀ ਦੀ ਭਾਸ਼ਾ ਨਾਲੋਂ ਵਧੇਰੇ ਆਧੁਨਿਕ ਸ਼ਬਦਾਂ ਵਿਚ ਸੱਚ ਬੋਲਦਾ ਹੈ। ਕਾਂਤ, ਮਾਰਕਸ, ਡਾਕਟਰ ਫ਼ਰਾਇਡ ਨੂੰ ਪੂਰੀ ਤਰ੍ਹਾਂ ਪੜ੍ਹ ਲੈਣ ਉਪਰੰਤ ਕਵੀ ਪੈਰਿਸ ਵਿਚ 'ਸਾਰਤਰੇ' ਕੋਲ ਵੀ ਗਿਆ ਪਰ ਅਖ਼ੀਰ ਉਸਨੂੰ ਕਹਿਣਾ ਪਿਆ :

ਬਾਹਰ ਤਾਂ ਸਭ ਕੁਝ ਹੈ/ਪਰ ਅੰਦਰ ਮੇਰਾ ਖੋਖਲਾ ਹੈ

ਅਨੁਭਵ ਦੀ ਕੁਠਾਲੀ ਵਿਚ ਤਪ ਕੇ ਕਵੀ ਨੇ ਨਿੱਜੀ ਪੱਧਰ ਤੇ ਕੁਝ ਸਿੱਟੇ ਵੀ ਕੱਢੇ ਹਨ, ਜੋ ਖੋਜ ਦੇ ਵਿਦਿਆਰਥੀਆਂ ਲਈ ਬਹੁਤ ਮਹੱਤਵਪੂਰਨ ਸਿੱਧ ਹੋ ਸਕਦੇ ਹਨ :

ਮੈਂ ਸਦੀ ਦਾ ਸਭ ਤੋਂ ਸੁੰਦਰ ਮੁਖੌਟਾ ਹਾਂ
... ... ...
ਕੋਈ ਇੱਕ ਫ਼ਲਸਫ਼ਾ ਮਨੁੱਖ ਦਾ ਮਸੀਹਾ ਨਹੀਂ ਹੋ ਸਕਦਾ
... ... ...
ਸਤਿਕਾਰ ਮੇਰਾ ਅੱਜ ਪੈਸੇ ਕਰਕੇ
... ... ...
ਆਪੇ ਨੂੰ ਮਾਰਕੇ ਤਰੱਕੀ ਤਾਂ ਹੋ ਸਕਦੀ ਹੈ
ਪਰ ਸ਼ਾਇਰ ਮਰਦਾ ਹੈ...

ਕਵੀ ਇਸ ਸਮੇਂ ਵੀ ਜੀਣ-ਮਰਨ ਦੀ ਦੁਬਿਧਾ ਵਿਚ ਲਟਕਿਆਂ ਹੋਇਆ ਹੈ :

ਮੈਂ ਜੀਂਦਾ ਹਾਂ ਤਾਂ ਸ਼ਾਇਰ ਮਰਦਾ ਹੈ
ਸ਼ਾਇਰ ਜੀਂਦਾ ਹੈ ਤਾਂ ਮੈਂ ਮਰਦਾ ਹਾਂ
ਜਾਂ
ਮੇਰੇ ਯਾਰ/ਗੋਦੋ ਦੀ ਉਡੀਕ ਹੀ/ਮੇਰਾ ਜੀਵਨ ਹੈ

ਇਕ ਖ਼ੂਬੀ ਮੈਂ ਇਨ੍ਹਾਂ ਕਵਿਤਾਵਾਂ ਵਿਚ ਹੋਰ ਵੇਖੀ ਹੈ। ਸਾਰੀ ਸ਼ਬਦਾਵਲੀ ਬਾਹਰਮੁਖੀ ਹੁੰਦੀ ਹੋਈ ਵੀ ਸੰਕੇਤ ਅੰਦਰ ਵੱਲ ਨੂੰ ਹੀ ਕਰਦੀ ਹੈ। ਉਦਾਹਰਣ ਲਈ ਵੇਖੋ :

ਬਿਨਾਂ ਅੰਗੀਆਂ ਤੋਂ ਛਾਤੀਆਂ/ਹਾਟ ਪੈਂਟਸ ਤੇ ਨੰਗੀਆਂ ਪਿੰਨੀਆਂ/
ਚੁੰਮੀਆਂ, ਜੱਫੀਆਂ ਤੇ ਹੱਥ ਘੁੱਟਣੀਆਂ / ਹਵਾ ਨੂੰ ਗਰਮਾ ਰਹੀਆਂ ਹਨ।

ਕਵੀ ਰਹੱਸਵਾਦੀ ਹੈ ਅਤੇ ਭਾਈ ਵੀਰ ਸਿੰਘ ਦੇ ਏਸ ਫ਼ਲਸਫ਼ੇ ਨੂੰ ਕਿ 'ਬੈਠ ਵੇ ਗਿਆਨੀ ਬੁੱਧੀ ਮੰਡਲੇ ਦੀ ਕੈਦ ਵਿਚ......' ਅੱਗੇ ਤੋਰਦਾ ਹੈ :

ਖੇੜੇ ਦੀ ਛਾਤੀ ਨੂੰ ਚੁੰਘਣਾ ਹੈ/ਮੋਕਸ਼ ਦੀ ਮਣੀ ਨੂੰ ਲੱਭਣਾ ਹੈ
... ... ...
ਇਸ ਸ਼ਹਿਰ 'ਚੋਂ ਹੁਣ ਮੈਂ ਭੱਜਣਾ ਚਾਹਾਂ/ਕਿਸੇ ਜੰਗਲ 'ਚ ਕੂਕਣਾਂ ਚਾਹਾਂ
... ... ...
ਅਹੰ ਗਛਾਮੀ / ਅਹੰ ਗਛਾਮੀ / ਅਹੰ ਗਛਾਮੀ
... ... ...

ਸਮੁੱਚੀ ਕਵਿਤਾ ਵਿਚ ਕਵੀ ਜੀਵਨ ਦੀ ਪਰਿਭਾਸ਼ਾ ਲੱਭ ਰਿਹਾ ਪ੍ਰਤੀਤ ਹੁੰਦਾ ਹੈ। ਪਰ ਬਚਪਨ ਵਿਚ ਵੇਖੀ ਗਰੀਬੀ ਅਤੇ ਜਵਾਨੀ 'ਚ ਮਿਲੀ ਅਮੀਰੀ ਤਿਵਾੜੀ ਨੂੰ ਸੰਤੁਸ਼ਟੀ ਨਹੀਂ ਦੇਂਦੀਆਂ। ਉਹ ਸੋਚਦਾ ਹੈ ਕਿ 'ਸਿਰਫ ਮੇਰਾ ਬਣਨਾ ਹੀ ਕਾਫੀ ਨਹੀਂ'—ਪਰੰਤੂ ਲੇਖਕ ਦੇ ਵਿਚਾਰਾਂ ਵਿਚ ਅੰਤਰ-ਵਿਰੋਧ ਕਿਤੇ ਨਹੀਂ ਉਹ ਕਾਮਯਾਬੀ ਦੀ ਦੌੜ ਤੋਂ ਥੱਕ ਗਿਆ ਹੈ ਅਤੇ ਕਾਮਯਾਬੀ ਦੀ ਦੌੜ ਨੂੰ ਜ਼ਰਾ ਰੁਕਣ ਲਈ ਕਹਿੰਦਾ ਹੈ। ਪਰੰਤੂ ਇਸ ਦੇ ਬਾਵਜੂਦ ਵੀ ਕਵੀ ਆਪ ਦੌੜ ਵਿਚ ਸ਼ਾਮਿਲ ਰਹਿੰਦਾ ਹੈ (ਭਾਵੇਂ ਉਹ ਠਹਿਰੀ ਹੋਈ ਹੀ ਕਿਉਂ ਨਾ ਹੋਵੇ !)

ਇੰਜ ਡਾ: ਤਿਵਾੜੀ ਆਪਣੀ ਕਿਸਮ ਦੀ ਵਿਚਾਰਧਾਰਾ ਵਾਲਾ ਵਿਲੱਖਣ ਆਧੁਨਿਕ ਕਵੀ ਹੋ ਨਿਬੜਦਾ ਹੈ ਜੋ ਵਰਤਮਾਨ ਸਾਹਿਤ ਦੇ ਪਿਤਾਮਾ ਡਾ: ਭਾਈ ਵੀਰ ਸਿੰਘ ਜੀ ਦੇ ਜੀਵਨ ਫ਼ਲਸਫ਼ੇ ਤੋਂ ਪ੍ਰੇਰਣਾ ਵੀ ਲੈਂਦਾ ਹੈ ਅਤੇ ਉਸਨੂੰ ਅੱਗੇ ਵੀ ਤੋਰਦਾ ਹੈ। ਇਸ ਪੁਸਤਕ ਦਾ ਪਾਠਕ ਨਵੀਂ ਕਵਿਤਾ ਦੀ ਅਜੋਕੀ ਸਥਿਤੀ ਤੋਂ ਭਲੀ ਭਾਂਤ ਜਾਣੂ ਹੋ ਜਾਵੇਗਾ। ਇਸ ਗੱਲ ਦੀ ਦਾਦ ਦਿੱਤੇ ਬਿਨਾਂ ਨਹੀਂ ਰਹੇਗਾ ਕਿ ਡਾ: ਤਿਵਾੜੀ ਨੇ ਪੂਰਾ ਅਮੀਰੀ ਠਾਠ ਹੋਣ ਦੇ ਬਾਵਜੂਦ ਆਪਣੇ ਪਾਠਕਾਂ ਨੂੰ 'ਅੱਕ ਦੀ ਅੰਬੀ' ਦਾ ਸੁਆਦ ਚਖਾਕੇ ਜ਼ਿੰਦਗੀ ਦੀ ਤਲਖ਼ ਹਕੀਕਤ ਵੱਲ ਉਨ੍ਹਾਂ ਦਾ ਧਿਆਨ ਦਿਵਾਇਆ ਹੈ।

[ਭੂਸ਼ਨ]

**ਸਾਈਡ ਪੋਜ਼** [ਗੁਲ ਚੌਹਾਨ]

ਗੁਲ ਚੌਹਾਨ ਪਹਿਲਾਂ ਪਹਿਲਾਂ 'ਨਾਗਮਣੀ ਲੇਖਕ' ਦੇ ਤੌਰ ਤੇ ਹੀ ਜਾਣਿਆ ਜਾਂਦਾ ਸੀ, ਪਰੰਤੂ ਹੁਣ ਉਸਦਾ ਚਰਚਾ ਪੰਜਾਬੀ ਗਲਪ ਦੇ ਗੰਭੀਰ ਖੇਤਰਾਂ ਵਿਚ ਹੈ। ਹਰ ਮਿਆਰੀ, ਵਪਾਰੀ ਜਾਂ ਸਰਕਾਰੀ ਪਰਚੇ ਵਿਚ ਉਹ ਧੜੱਲੇ ਨਾਲ ਛਪਦਾ ਹੈ। ਪਿੱਛੇ ਜਿਹੇ ਛਪੀਆਂ ਉਸਦੀਆਂ ਦੰਪਤੀ-ਦੁਖਾਂਤ ਵਾਲੀਆਂ ਕਹਾਣੀਆਂ ਨੇ ਪੰਜਾਬੀ ਪਾਠਕਾਂ ਨਾਲ ਨੇੜੇ ਦੀ ਸਾਂਝ ਪਾ ਲਈ ਹੈ।

'ਸਾਈਡ ਪੋਜ਼' [ਨੀਲਾਂਬਰ ਪਬਲੀਕੇਸ਼ਨਜ਼, ਅੰਮ੍ਰਿਤਸਰ, ਪੰਨੇ 96, ਕੀਮਤ ਪੰਦਰਾਂ ਰੁਪਏ] ਗੁਲ ਦੀਆਂ ਹੁਣ ਤੱਕ ਲਿਖੀਆਂ 14 ਚੋਣਵੀਆਂ ਕਹਾਣੀਆਂ ਦਾ ਸੰਗ੍ਰਹਿ ਹੈ, ਜੋ ਸਰਸਰੀ ਨਜ਼ਰੇ ਵੇਖਿਆਂ ਹੀ ਪਾਠਕ ਉਤੇ ਆਪਣੀ ਸਾਹਿਤਕਤਾ ਦਾ ਇਕ ਸੁਖਾਵਾਂ ਪ੍ਰਭਾਵ ਛੱਡ ਜਾਂਦਾ ਹੈ। ਗੁਲ ਚੌਹਾਨ ਕੋਲ ਸਹਿਜ-ਸੁਭਾਅ ਗੱਲ ਕਹਿਣ ਦਾ ਗੁਣ ਹੈ, ਜੋ ਕਿਸੇ ਮਾਂਜ-ਰਗੜਾਈ ਦਾ ਮੁਥਾਜ ਨਹੀਂ। ਉਸਦੀ ਕਹਾਣੀ 'ਰਾਮ ਕਹਾਣੀ' ਨਹੀਂ ਹੁੰਦੀ ਸਗੋਂ 'ਆਮ ਕਹਾਣੀ' ਹੁੰਦੀ ਹੈ। 'ਸਮਾਨੰਤਰ' ਕਹਾਣੀ ਕਹਿਣ ਵਾਲੇ ਜਮੈਂਟਰੀ-ਬਕਸ ਲੇਖਕ ਇਸ ਨਾਲ ਸਾਵੇਂ ਨਹੀਂ ਤੁੱਲ ਸਕਦੇ।

ਇਸ ਸੰਗ੍ਰਹਿ ਦੀਆਂ ਬਹੁਤੀਆਂ ਕਹਾਣੀਆਂ ਵਿਚ ਦੋ ਪਾਤਰ ਹਨ : ਇਕ ਮਰਦ ਇਕ ਤੀਵੀਂ। ਕਿਸੇ ਕਹਾਣੀ ਵਿਚ ਇਕ ਹਾਜ਼ਰ ਹੁੰਦਾ ਹੈ, ਕਿਸੇ ਵਿਚ ਦੋਵੇਂ। ਇਨ੍ਹਾਂ ਕਹਾਣੀਆਂ ਦੇ ਆਧਾਰ ਬਿੰਦੂ ਮਨੁੱਖੀ ਗੁਣ ਔਗੁਣ ਹਨ, ਜੋ ਕਦੇ ਮਜਬੂਰੀ ਬਣਦੇ ਹਨ-ਕਦੇ ਐਬ। ਬਦਲਦੇ ਸੰਦਰਭਾਂ ਵਿਚ ਉਨ੍ਹਾਂ ਦੇ ਨਾਮ ਬਦਲਦੇ ਹਨ, ਧਰਮ ਨਹੀਂ। ਇੰਜ ਗੁਲ ਚੌਹਾਨ ਸਨਾਤਨੀ ਲੇਖਨ ਦੇ ਲਾਗੇ ਚਾਗੇ ਪੁੱਜ ਜਾਂਦਾ ਹੈ। ਪੁਰਾਣੇ ਕਹਾਣੀਕਾਰਾਂ ਵਿਚੋਂ ਇਹ ਹੁਨਰ ਕੁਲਵੰਤ ਸਿੰਘ ਵਿਰਕ ਕੋਲ ਹੈ।

ਚਰਚਾ ਲਈ ਕਹਾਣੀਆਂ ਦੀ ਚੋਣ ਕਰਨੀ ਹੋਵੇ ਤਾਂ ਕਿਸੇ ਨਾ ਕਿਸੇ ਪੱਖੋਂ ਸੰਗ੍ਰਹਿ ਦੀ ਹਰ ਕਹਾਣੀ ਤੇ ਗੱਲ ਕਰਨੀ ਬਣਦੀ ਹੈ। ਫਿਰ ਵੀ ਬਾਲ ਮਨੋਵਿਗਿਆਨ ਨਾਲ ਸੰਬੰਧਿਤ ਪੰਜਾਬੀ ਕਹਾਣੀਆਂ ਵਿਚ 'ਫੁੱਲਾਂ ਵਾਲਾ ਕੁੜਤਾ' ਕਹਾਣੀ ਸੱਚੀਂ ਮੁੱਚੀਂ ਵਾਧਾ ਹੈ। ਇਕ ਗਰੀਬ ਹਰੀਜਨ ਬੱਚਾ ਆਪਣੇ ਜਮਾਤੀ ਸਰਦਾਰਾਂ ਦੇ ਮੁੰਡੇ ਦੀ ਰੀਸੇ ਫੁੱਲਾਂ ਵਾਲਾ ਕੁੜਤਾ ਪਾਕੇ ਸਰਦਾਰਾਂ ਦੇ ਘਰ ਜਿਸ ਸਵੈਭਰੋਸੇ ਨਾਲ ਜਾਕੇ ਇਹ ਕਹਿਕੇ ਮੁੜ ਆਉਂਦਾ ਹੈ : "ਮੈਂ ਆਖਿਆ ਚੱਲ ਮਿਲ ਈ ਆਈਏ, ਚੰਗਾ ਮੈਂ ਚੱਲਨਾ" ਕਹਾਣੀ ਨੂੰ ਜਿਉਂਦਿਆਂ ਕਰ ਜਾਂਦਾ ਹੈ। ਸੰਤ ਸਿੰਘ ਸੇਖੋਂ ਦੀ ਕਹਾਣੀ 'ਪ੍ਰੇਮੀ ਦੇ ਨਿਆਣੇ' ਤੇ ਸੁਜਾਨ ਸਿੰਘ ਦੀ 'ਕੁਲਫੀ' ਵਾਂਗ ਇਸ ਕਹਾਣੀ ਦਾ ਵੀ ਜ਼ਿਕਰ ਹੋਵੇਗਾ।

'ਐਮਰਜੰਸੀ ਵਾਰਡ' ਆਪਾਤ ਸਥਿਤੀ 'ਚੋਂ ਉਪਜੀ ਕਹਾਣੀ ਹੈ-ਜੋ ਨਿੱਕੀਆਂ ਨਿੱਕੀਆਂ ਘਟਨਾਵਾਂ 'ਚੋਂ ਉਸਾਰੀ ਗਈ ਹੈ। ਲੇਖਕ ਇਕ ਫਿਕਰੇ ਵਿਚ ਹੀ ਸਾਰੀ ਸਥਿਤੀ ਦਾ ਨਬੇੜਾ ਕਰ ਜਾਂਦਾ ਹੈ : "ਜੇ ਦੋ ਜਾਂ ਤਿੰਨ ਬਾਂਦਰਾਂ (ਗਾਂਧੀ ਦੇ) ਦੀਆਂ ਖ਼ਸਲਤਾਂ ਤੁਹਾਡੇ ਵਿਚ ਇਕੱਠੀਆਂ ਆ ਜਾਣ ਤਾਂ ਇਹੋ ਮੁਲਕ ਤੁਹਾਨੂੰ ਸਵਰਗ ਦਿਸਣ ਲੱਗੇ-ਨਾ ਤਨਹਾਈ-ਨਾ ਫ੍ਰਸਟ੍ਰੇਸ਼ਨ-ਤੇ ਤੁਸੀਂ ਸਵਰਗਵਾਸੀ ਹੋ ਜਾਓ (ਕਿਸੇ ਵੀ ਅਰਥ ਵਿਚ)।"

ਉਂਜ 'ਹਰਾ ਸਮੁੰਦਰ' ਸੰਗ੍ਰਹਿ ਦੀ ਸਭ ਤੋਂ ਕਮਜ਼ੋਰ ਕਹਾਣੀ ਹੈ ਅਤੇ 'ਬੱਕਰਾ

ਬੇਨਾਮ' ਕੁਝ ਘੱਟ ਕਮਜ਼ੋਰ। ਕਮਜ਼ੋਰੀਆਂ ਕੁੱਝ ਹੋਰ ਵੀ ਹੋਣਗੀਆਂ, ਜਿਵੇਂ ਹਰ ਮਨੁੱਖ ਵਿਚ ਹੁੰਦੀਆਂ ਹਨ ਪਰੰਤੂ 'ਸਾਈਡ ਪੋਜ਼' ਪੰਜਾਬੀ-ਕਹਾਣੀ ਦੀਆਂ ਛਪੀਆਂ ਅਤੇ ਛਪਣ ਵਾਲੀਆਂ ਕਹਾਣੀਆਂ ਵਿਚ ਗੁਆਚ ਨਹੀਂ ਸਕੇਗਾ। ਇਸ ਦਾ ਵੱਡਾ ਕਾਰਨ ਇਹ ਹੈ ਕਿ ਗੁਲ ਚੋਹਾਨ ਚਕਾ ਚੌਂਧ ਨਹੀਂ ਕਰਦਾ ਅਤੇ ਨਾ ਹੀ ਚਮਤਕਾਰੀ ਸਿਰਜਣਾ ਦਾ ਦਾਅਵਾ ਕਰਦਾ ਹੈ। ਜ਼ਿੰਦਗੀ ਨੂੰ ਕਹਾਣੀ ਦੇ ਮਾਧਿਅਮ ਰਾਹੀਂ ਪੇਸ਼ ਕਰਨਾ ਉਸਨੂੰ ਆ ਗਿਆ ਹੈ। ਲਿਖਣ ਵਿਚ ਮੁਹਾਰਤ ਉਹ ਹੌਲੀ ਹੌਲੀ ਹਾਸਿਲ ਕਰ ਹੀ ਲਵੇਗਾ। ਇਸ ਗੱਲ ਨੂੰ ਕੋਈ ਨਹੀਂ ਝੁਠਲਾ ਸਕਦਾ ਕਿ ਆਪਣੇ ਹਾਣੀ ਕਹਾਣੀਕਾਰ ਮੁੰਡੇ ਕੁੜੀਆਂ 'ਚੋਂ ਗੁਲ ਚੋਹਾਨ ਵਧੇਰੇ ਡੂੰਘਾ ਸਹੀ ਹੁੰਦਾ ਹੈ। ਵਧੇਰੇ ਕੁਦਰਤੀ ਅਤੇ ਸਪੱਸ਼ਟ।

[ਭੂਸ਼ਨ]

**ਬਸਤੀ ਤੇ ਸਹਿਰਾ** [ਕੁਲਦੀਪ ਕਲਪਨਾ]

ਮਨੁੱਖ ਦਾ ਸਮਾਜਕ ਜੀਵਨ ਜਿਉਂ ਜਿਉਂ ਵਧੇਰੇ ਗੁੰਝਲਦਾਰ ਹੁੰਦਾ ਜਾਂਦਾ ਹੈ ਤਿਉਂ ਤਿਉਂ ਉਸਦੀ ਆਤਮਕ ਜ਼ਿੰਦਗੀ ਵੀ ਗੁੰਝਲਾਂ ਨਾਲ ਭਰਦੀ ਜਾਂਦੀ ਹੈ। ਆਪਣੇ ਰੋਜ਼ਾਨਾ ਜੀਵਨ ਵਿਚ ਉਸਦਾ ਵਾਹ ਜਿੰਨੇ ਸਮਾਜਕ ਵਿਰੋਧਾਂ ਨਾਲ ਪੈਂਦਾ ਹੈ ਉਹ ਸਾਰੇ ਉਸ ਵਿਚ ਅਜਿਹੇ ਮਾਨਸਿਕ ਕਲੇਸ਼ ਪੈਦਾ ਕਰਦੇ ਹਨ ਜਿਸ ਨਾਲ ਉਸਦੀ ਵਿਅਤੀਗਤ ਸੋਚ, ਸੁਖ, ਸ਼ਾਂਤੀ ਤੇ ਸੁਤੰਤਰਤਾ ਵਿਚ ਉਥਲ ਪੁਥਲ ਮੱਚ ਜਾਂਦੀ ਹੈ। ਇਹ ਗੱਲ ਹੋਰ ਵੀ ਵੱਧ ਠੀਕ ਹੈ ਜਦੋਂ ਕਿ ਵਿਅਕਤੀ-ਮਨ ਵਧੇਰੇ ਸੰਵੇਦਨਸ਼ੀਲ ਹੋਵੇ। ਲੇਖਕ ਤੇ ਕਲਾਕਾਰ ਏਸੇ ਕੋਟੀ ਵਿਚ ਆਉਂਦੇ ਹਨ ਜੋ ਆਪਣੇ ਸਮੇਂ ਦੇ ਮਾਨਸਿਕ ਦਵੰਦਾਂ ਨੂੰ ਬਿੰਬਾਂ ਦੁਆਰਾ ਸਿਰਜਕੇ ਕਲਾ ਦਾ ਰੂਪ ਪ੍ਰਦਾਨ ਕਰਦੇ ਹਨ।

ਸਾਡੇ ਸਮੇਂ ਦੀਆਂ ਮੁੱਖ ਮਾਨਸਿਕ ਸਮਸਿਆਵਾਂ ਵਿਚੋਂ ਅਜਨਬੀਪੁਣੇ ਦੀ ਭਾਵਨਾ (Sense of Alienation) ਸ਼ਾਇਦ ਸਭ ਤੋਂ ਵਧ ਸ਼ਕਤੀਸ਼ਾਲੀ ਤੇ ਗੁੰਝਲਦਾਰ ਹੈ। ਵਾਸਤਵ ਵਿਚ ਹਰ ਜਮਾਤੀ ਸਮਾਜ ਇਸ ਅਹਿਸਾਸ ਨੂੰ ਜਨਮ ਦਿੰਦਾ ਹੈ। ਜਗੀਰੂ ਸਮਾਜ ਵਿਚ ਇਸ ਅਹਿਸਾਸ ਦੇ ਪ੍ਰਗਟਾਵੇ ਦੇ ਬਹੁਤ ਸਾਰੇ ਪ੍ਰਮਾਣ ਸਾਡੇ ਮੱਧਕਾਲੀਨ ਸਾਹਿਤ ਵਿਚੋਂ ਸਹਿਜੇ ਹੀ ਲੱਭੇ ਜਾ ਸਕਦੇ ਹਨ। ਅੱਜੋਕੀ ਬੁਰਜੂਆ ਸਮਾਜਕ ਉਸਾਰੀ ਦੇ ਵਾਧੇ ਨਾਲ ਇਹ ਅਜਨਬੀਪੁਣਾ ਵਧੇਰੇ ਤੀਖਣ ਰੂਪ ਧਾਰਨ ਕਰ ਰਿਹਾ ਹੈ। ਕਾਰਨ ਇਹ ਕਿ ਵਧ ਰਹੇ ਸਮਾਜਕ ਅਨਿਆਂ ਸਾਹਮਣੇ ਵਿਅਕਤੀ ਵਧੇਰੇ ਬੇਬਸ ਤੇ ਸਿੱਟੇ ਵਜੋਂ ਵਧੇਰੇ ਗ਼ੈਰਸੁਤੰਤਰ ਤੇ ਉਪਰਾਮ ਮਹਿਸੂਸ ਕਰਨ ਲਗਦਾ ਹੈ।

ਕੁਲਦੀਪ ਕਲਪਨਾ ਦੇ ਪਲੇਠੇ (?) ਕਾਵਿ-ਸੰਗ੍ਰਹਿ 'ਬਸਤੀ ਤੇ ਸਹਿਰਾ' ਵਿਚ ਅਜਨਬੀਪੁਣੇ ਦੀ ਭਾਵਨਾ ਦਾ ਕਾਵਿਕ-ਵਿਸਤਾਰ ਰੂਪਮਾਨ ਹੋਇਆ ਮਿਲਦਾ ਹੈ। ਪੰਜਾਬੀ ਦੇ ਦੂਜੇ ਨਵੇਂ ਕਵੀਆਂ ਵਿਚ ਇਹ ਭਾਵਨਾ ਕਦੇ ਕਦੇ ਪ੍ਰਗਟ ਹੁੰਦੀ ਦਿਸਦੀ ਹੈ ਪਰ ਕੁਲਦੀਪ ਨੂੰ ਇਹ 'ਬਸਤੀ' ਵਿਚ 'ਸਹਿਰਾ' ਦੇ ਰੂਪ ਵਿਚ ਪ੍ਰਾਪਤ ਹੁੰਦੀ ਹੈ ਅਤੇ ਇਹ 'ਰੇਤ ਦਾ ਦਰਿਆ' ਉਸਦੀ ਜ਼ਿੰਦਗੀ ਤੇ ਸਿਰਜਣਾ ਦਾ 'ਪੈਟਰਨ' ਬਣ ਗਿਆ ਹੈ। ਮੁਖ ਬੰਦ ਦੇ ਸ਼ੁਰੂ ਵਿਚ ਹੀ ਉਹ ਕਹਿੰਦੀ ਹੈ : 'ਮੇਰੇ ਅੰਦਰ ਜੋ ਤਨਹਾਈ ਦਾ ਬੂਟਾ ਪਲਦਾ ਹੈ ਉਸ ਦੀ ਉਮਰ ਮੇਰੇ ਤੋਂ ਨੌਂ ਮਹੀਨੇ ਵਧ ਹੈ।' ਉਸਦੀ ਬੇਬਸੀ ਤ੍ਰਾਸਦੀ ਦੇ ਸਿਖਰ ਤੱਕ ਪਹੁੰਚ

ਜਾਂਦੀ ਹੈ : 'ਇਕੱਲ ਦੇ...ਇਸ ਰੁੱਖ ਦੀਆਂ ਜੜ੍ਹਾਂ ਏਨੀਆਂ ਪੱਕੀਆਂ ਹਨ ਤੇ ਮੇਰੇ ਹੱਥ ਏਨੇ ਕਮਜ਼ੋਰ ਕਿ...।' ਜਾਂ 'ਮੇਰੇ ਹੱਥੀਂ ਤਾਂ ਇਹ ਲਿਖਿਆ : ਬਿਨ ਮਹਿਕੋਂ ਮਰ ਜਾਵਾਂ।'

ਇਕੱਲਤਾ ਤੇ ਅਜਨਬੀਪੁਣੇ ਦੇ ਅਹਿਸਾਸ ਨੂੰ ਹੰਢਾਉਣਾ ਕੁਲਦੀਪ ਲਈ 'ਸਹਿਰਾ ਵਿਚ ਖਾਮੋਸ਼ੀ ਦੀ ਸਦਾ ਸੁਣਨਾ, ਰੂਹਾਂ ਦੀ ਧੁੱਪ ਵਿਚ ਜਲਣਾ, ਚੁੱਪ ਦੇ ਸਮੁੰਦਰ ਨੂੰ ਡੀਕਣਾ, ਉਮਰ ਦੇ ਪਹਾੜ ਨੂੰ ਟੋਟਾ ਟੋਟਾ ਕਰ ਕੇ ਕੱਟਣਾ, ਆਪਣੇ ਹੀ ਮਨ ਦੀ ਕੈਦ ਵਿਚ ਦਮ ਤੋੜਨਾ, ਫਿਰ ਆਪ ਹੀ ਪੁਨਰਜੀਵਿਤ ਹੋਣਾ, ਚੁਰਸਤਿਆਂ ਵਿਚ ਆਪਣੀ ਸੂਲੀ ਆਪ ਘੜ ਕੇ ਸੂਲੀ ਚੜ੍ਹ ਜਾਣਾ, ਸੜਕਾਂ ਉਤੇ ਚੀਣਾ ਚੀਣਾ ਹੋ ਕੇ ਬਿਖਰਨਾ' ਅਤੇ 'ਰੇਤ ਦੇ ਦਰਿਆ ਨੂੰ ਪਾਰ ਕਰਨਾ' ਹੈ। ਆਪਣੇ ਆਲੇ ਦੁਆਲੇ ਦੀ ਜ਼ਿੰਦਗੀ ਤੋਂ ਉਸਦੀ ਉਪਰਾਮਤਾ ਏਸ ਹੱਦ ਤੱਕ ਚੱਲੀ ਗਈ ਹੈ ਕਿ ਉਸਨੂੰ ਜਾਪਦਾ ਹੈ : 'ਕਦੀ ਕਦੀ ਪੈਰ ਰੱਖਣ ਨੂੰ ਧਰਤੀ ਨਹੀਂ ਮਿਲਦੀ, ਲਗਦਾ ਹੈ ਸਾਰਾ ਦੇਸ਼ ਬੇਗਾਨਾ ਹੈ।' ਸ਼ਾਇਦ ਇਸੇ ਲਈ ਉਸਨੇ ਆਪਣਾ ਕਾਵਿ-ਸੰਗ੍ਰਹਿ ਦੇਸ਼ ਦੀਆਂ ਭੂਗੋਲਿਕ ਹੱਦਾਂ ਤੋਂ ਬਾਹਰਲੀ ਕਿਸੇ ਆਵਾਜ਼ ਦੇ ਨਾਂ ਸਮਰਪਿਤ ਕੀਤਾ ਹੈ ਅਤੇ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਬਹੁਤੀਆਂ ਉਦਾਹਰਣਾਂ ਵੀ ਪਾਕਿਸਤਾਨੀ ਸਾਹਿਤ ਵਿਚੋਂ ਹੀ ਦਿੱਤੀਆਂ ਹਨ।

ਪਰ ਉਪਰਾਮਤਾ ਦਾ ਇਹ ਅਹਿਸਾਸ ਸਿਰਫ ਕੁਲਦੀਪ ਦੀ ਨਿੱਜੀ ਸਮਸਿਆ ਹੀ ਨਹੀਂ, ਸਾਡੇ ਅਜੋਕੇ ਸਮਾਜ ਦਾ ਇਕ ਮਹੱਤਵਪੂਰਨ ਮਸਲਾ ਹੈ ਜਿਸ ਪ੍ਰਤੀ ਉਸਦੇ ਸੰਵੇਦਨ-ਸ਼ੀਲ ਮਨ ਦੇ ਪ੍ਰਤੀਕਰਮ ਨੇ ਕਾਵਿ-ਰੂਪ ਧਾਰਨ ਕੀਤਾ ਹੈ। ਉਸਨੂੰ 'ਚੁਰਾਹੇ ਵਿਚ ਲਿਆ ਕੇ ਰਾਹ' ਭੁਲਾਉਣ ਵਾਲੇ ਸਮਾਜਕ ਵਿਰੋਧਾਂ ਦਾ ਤੀਖਣ ਅਨੁਭਵ ਤਾਂ ਹੈ ਪਰ ਉਨ੍ਹਾਂ ਦੇ ਕਾਰਨਾਂ ਦੀ ਗਹਿਰਾਈ ਦੀ ਉਸ ਨੂੰ ਸਮਝ ਨਹੀਂ ਜਿਸ ਨੂੰ ਉਹ ਖ਼ੁਦ ਪ੍ਰਵਾਨ ਕਰਦੀ ਹੈ : 'ਸ਼ਹਿਰ ਵਿਚ ਦਸ਼ਤ ਤੇ ਸਹਿਰਾ ਕਿਥੋਂ ਆ ਗਏ ? ਮੈਂ ਆਪ ਹੈਰਾਨ ਹੁੰਦੀ ਹਾਂ।'

'ਬਸਤੀ ਤੇ ਸਹਿਰਾ' ਦੀ ਖ਼ੂਬੀ ਇਹ ਹੈ ਕਿ ਇਸ ਵਿਚੋਂ ਇਕੱਲਤਾ ਤੇ ਉਪਰਾਮਤਾ ਦਾ ਇਕ ਸੰਪੂਰਨ ਕਾਵਿ-ਬਿੰਬ ਉਸਰਦਾ ਹੈ ਜੋ ਤੀਬਰਤਾ-ਪੂਰਨ ਵੀ ਹੈ ਤੇ ਕੋਮਲ-ਭਾਵੀ ਵੀ। ਇਕ ਹੋਰ ਗੁਣ ਇਸ ਕਾਵਿ ਵਿਚਲੇ ਅਨੁਭਵ ਦੀ ਈਮਾਨਦਾਰੀ, ਜਜ਼ਬਿਆਂ ਦੀ ਅਮੀਰੀ ਤੇ ਪ੍ਰਗਟਾ–ਸੁਹਿਰਦਤਾ ਹੈ ਜਿਸ ਨੂੰ ਕੁਲਦੀਪ ਨੇ ਹਰ ਹੀਲੇ ਅਖੌਤੀ ਆਧੁਨਿਕ ਕਾਵਿ-ਸ਼ੈਲੀ ਤੋਂ ਬਚਾ ਕੇ ਰੱਖਿਆ ਹੈ। ਉਸ ਦੀ ਕਾਵਿ–ਸ਼ੈਲੀ ਦਾ ਆਧਾਰ ਅਮੂਰਤ ਫਿਕ-ਰੇਬਾਜ਼ੀ ਨਹੀਂ ਸਗੋਂ ਸਮੂਰਤ ਤੇ ਜੀਵੰਤ ਪ੍ਰਤੀਕ–ਵਿਧਾਨ ਹੈ। ਉਪਰੋਕਤ ਕਾਵਿ-ਬਿੰਬ ਦੇ ਵਖ ਵਖ ਪਹਿਲੂਆਂ ਨੂੰ ਇਉਂ ਦੇਖਿਆ ਜਾ ਸਕਦਾ ਹੈ।

ਇਸਦਾ ਪਹਿਲਾਂ ਪੱਖ ਵਿਅਕਤੀ ਦੇ ਆਪਣੇ ਆਪ ਵਿਚ ਅਤੇ ਸਮਾਜ ਨਾਲੋਂ ਅਤੇ ਸਮਾਜ ਦੇ ਵੱਖ ਵੱਖ ਇਕਾਈਆਂ ਵਿਚ ਟੁੱਟਣ ਦੀ ਪ੍ਰਕਿਰਿਆ ਦਾ ਹੈ :

> ਟੁਕੜਿਆਂ ਵਿਚ ਵੰਡ ਲਏ ਸਨ ਦਿਨ ਤੇ ਰਾਤ
> ਟੁਕੜਿਆਂ ਵਿਚ ਵੰਡ ਲਈ ਜੀਣੇ ਦੀ ਰੀਝ
> ਮੈਨੂੰ ਮੇਰਾ ਸਾਬਤਾ ਸੂਰਜ ਦਿਓ।
>
> ਏਥੇ ਕੁਝ ਵੀ ਸਾਬਤ ਨਹੀਂ

ਏਥੇ ਸਭ ਕੁਝ ਟੁਟ ਚੁੱਕਾ ਹੈ
ਏਥੇ ਕੋਈ ਕਰੀਨਾ ਨਹੀਂ
ਏਥੇ ਸਭ ਕੁਝ ਉਲਟ ਪੁਲਟ ਹੈ ।

ਇਹ ਨਿਆਂ-ਹੀਣ ਸਮਾਜ ਦੀਆਂ ਕੀਮਤਾਂ ਦੁਆਰਾ ਪੈਦਾ ਹੋਈ ਅਰਾਜਕਤਾ ਹੈ । ਜ਼ਿਦਗੀ ਦੇ ਪ੍ਰਵਾਹ ਨਾਲੋਂ ਟੁਟਣ 'ਤੇ ਪੈਦਾ ਹੋਈ ਨਿਰਾਸ਼ਾ ਦਾ ਜ਼ਿਕਰ ਇਉਂ ਹੈ :

ਇਹ ਕੇਹੀ ਧਰਤੀ ਹੈ ਜਿਥੇ ਮੈਂ ਤੁਰਦੀ ਹਾਂ
ਪੈਰ ਜ਼ਮੀਨ ਤੇ ਅੱਗ ਅਸਮਾਨਾਂ ਉਤੇ ਚਲਦੀ
ਰੋਜ਼ ਲੁਟਾ ਦਿੰਦੀ ਹਾਂ ਮੈਂ ਉਮੀਦ ਦਾ ਸੋਨਾ
ਰੋਜ਼ ਹੀ ਪਰਤ ਆਵਾਂ ਮੈਂ ਹੱਥਾਂ ਨੂੰ ਮਲਦੀ ।

ਵਿਅਕਤੀਗਤ ਨਿਰਾਸ਼ਾ ਬੇਸੇਧ ਭਟਕਣ ਨੂੰ ਜਨਮ ਦਿੰਦੀ ਹੈ ਜੋ ਹਾਦਸਿਆਂ ਦੇ ਡਰ ਦੇ ਬਾਵਜੂਦ ਵਿਅਕਤੀ ਦੀ ਮਜਬੂਰੀ ਬਣ ਜਾਂਦੀ ਹੈ :

ਭਟਕਣ ਦੇ ਰਾਹ ਉਤੇ ਬੇਸ਼ਕ ਹਾਦਸਿਆਂ ਦਾ ਖਟਕਾ ਰਹਿੰਦਾ ।
ਹਾਦਸਿਆਂ ਤੋਂ ਡਰ ਕੇ ਕੋਈ ਕਦੋਂ ਘਰੀਂ ਹੈ ਲੁਕ ਕੇ ਬਹਿੰਦਾ ।
ਹਾਦਸਿਆਂ ਤੋਂ ਡਰ ਕੇ ਕੋਈ ਘਰ ਅੰਦਰ ਜੇ ਬਹਿ ਵੀ ਜਾਵੇ,
ਖਟ ਖਟ ਕਰ ਕੇ ਬੂਹੇ ਟੁਟਦੇ, ਘਰ ਦੀ ਕੰਧ ਤਰੇੜੀ ਜਾਂਦੀ,
ਟੁੱਟੇ ਤਿੜਕੇ ਘਰ 'ਚੋਂ ਉਠ ਕੇ ਫੇਰ ਸੜਕ ਤੇ ਤੁਰਨਾ ਪੈਂਦਾ,
ਮੋੜ ਮੋੜ ਤੇ ਖੜ੍ਹੇ ਸਿਪਾਹੀ, ਚੌਂਕ ਚੌਂਕ ਤੇ ਲੱਗਾ ਪਹਿਰਾ...

ਅੰਤਿਮ ਸਤਰ ਵਿਚੋਂ ਸਾਡੇ 'ਸੁਤੰਤਰ' ਸਮਾਜ ਵਿਚ ਵਿਅਕਤੀ ਦੀ ਸੁਤੰਤਰਤਾ ਦਾ ਅੰਦਾਜ਼ਾ ਸਹਿਜੇ ਹੀ ਲੱਗ ਸਕਦਾ ਹੈ ।

ਭਟਕਦੇ ਪੈਰਾਂ ਨੂੰ ਸਾਰਾ ਚੌਗਿਰਦਾ ਹੀ ਆਪਣੇ ਜਿਹਾ ਜਾਪਦਾ ਹੈ :

ਇਹ ਕੇਹਾ ਜੰਗਲ ਹੈ ਜਿੱਥੇ ਰੁੱਖ ਤੁਰਦੇ ਨੇ
ਨੰਗੀ ਧੁੱਪ ਵਿਚ ਆਪਣੇ ਜੋਗੀ ਥਾਂ ਲਭਦੇ ਨੇ ।

ਸਮਾਜਕ ਖੜੋਤ ਦੇ ਟਾਕਰੇ ਤੇ ਭਟਕਦੇ ਮਨੁੱਖਾਂ ਦਾ ਚਿਤਰ :

ਇਹ ਕੇਹੀ ਬਸਤੀ ਹੈ ਜਿਥੇ ਸੜਕਾਂ ਖੜ੍ਹੀਆਂ,
ਰੁੱਖ ਦੌੜਦੇ ਜਿਵੇਂ ਹਵਾਵਾਂ ਪਿੱਛੇ ਲੱਗੀਆਂ ।

ਇਹ ਸਾਰਾ ਕੁਝ ਮਨੁਖ ਦੀ ਜੀਣ ਦੀ ਭਾਵਨਾ ਨੂੰ ਉੱਕਾ ਹੀ ਤਹਿਸ ਨਹਿਸ ਨਹੀਂ ਕਰ ਸਕਦਾ । ਮੌਤ ਉਪਰ ਜ਼ਿੰਦਗੀ ਦੀ ਚੜ੍ਹਤ ਨੂੰ ਕੁਲਦੀਪ ਨੇ ਵੀ ਮਹਿਸੂਸ ਕੀਤਾ ਹੈ :

ਫ਼ਿਰ ਵੀ ਕੁਝ ਤਾਂ ਰਹਿ ਜਾਂਦਾ ਹੈ
ਜਦ ਸਭ ਕੁਝ ਮਰਦਾ ਹੈ,
ਇਸ ਥੋੜੇ ਆਹਾਰ ਤੇ ਜੀਉੜਾ
ਰੋਜ਼ ਗੁਜ਼ਰ ਕਰਦਾ ਹੈ ।

ਪਰ ਰੂਹ ਦੇ ਰੱਜ ਤੋਂ ਬਿਨਾਂ ਗੱਲ ਨਹੀਂ ਬਣਦੀ । ਇਸੇ 'ਰੱਜ' ਦੀ ਪ੍ਰਾਪਤੀ ਦੀ ਭਾਲ ਉਸਨੂੰ "ਆਪਣੇ ਮਨ ਦੀ ਕੈਦ" ਤੋਂ ਬਾਹਰਲੇ ਯਥਾਰਥ ਪ੍ਰਤੀ ਚੇਤੰਨ ਕਰਦੀ ਤੇ

ਜੀਵਨ ਪ੍ਰਵਾਹ ਨਾਲ ਮੁੜ ਜੋੜਦੀ ਹੈ ਜੋ ਸਾਰੀਆਂ ਵਿਅਕਤੀਗਤ ਖੁਸ਼ੀਆਂ ਦਾ ਅਮੁੱਕ ਸ੍ਰੋਤ ਹੈ।

ਉਪਰਾਮਤਾ ਦੀ ਕੈਦ ਤੋਂ ਛੁਟਕਾਰੇ ਲਈ ਛਟਪਟਾਹਟ ਤੇ ਚੇਤਨ ਯਤਨ ਵੀ ਮੌਜੂਦ ਹਨ ਤੇ ਉਸਨੂੰ ਇਹ ਪਤਾ ਹੈ ਕਿ ਇਸ ਉਪਰਾਮਤਾ ਦਾ ਹੱਲ ਵਿਅਕਤੀਗਤ ਨਹੀਂ ਹੋ ਸਕਦਾ :

ਜ਼ਿੰਦਗੀ ਡ੍ਰਾਇੰਗਰੂਮ ਦਾ ਫਰਨੀਚਰ ਨਹੀਂ<br>
ਜਿਸ ਨੂੰ ਕਰੀਨੇ ਨਾਲ ਸਜਾ ਲਓਗੇ<br>
ਨਾ ਹੀ ਬੰਦ ਅਲਮਾਰੀ<br>
ਜਿਥੇ ਬਦਲਦੇ ਮੌਸਮਾਂ ਨੂੰ<br>
ਕਪੜਿਆਂ ਵਾਂਗ ਲੁਕਾ ਲਓਗੇ।<br>
ਘਟਨਾਵਾਂ ਦੇ ਡੈਕੋਰੇਸ਼ਨ ਪੀਸ ਤਾਂ ਸਜਾ ਲਓਗੇ,<br>
ਹਾਦਸਿਆਂ ਦੇ ਕੈਕਟਸ ਕਿੱਥੇ ਰੱਖੋਗੇ ?

ਅੰਦਰਲੇ ਖਿਲਾਅ ਨੂੰ ਬਾਹਰਲੀ ਚਮਕ ਦਮਕ ਨਾਲ ਢਕਣ ਵਾਲੇ ਮੱਧ ਸ਼੍ਰੇਣਿਕ ਜੀਵਨ-ਢੰਗ ਉਤੇ ਇਹ ਇਕ ਗਹਿਰੀ ਚੋਟ ਹੈ।

ਅਜਨਬੀਪੁਣੇ ਦੀ ਕੈਦ ਦੇ ਖਿਲਾਫ ਲੜਾਈ ਤੋਂ ਬਿਨਾਂ ਕੋਈ ਚਾਰਾ ਨਹੀਂ ਜਿਸ ਲਈ ਉਹ ਵਚਨਬੱਧ ਹੋ ਕੇ ਸਾਂਝੇ ਸੰਘਰਸ਼ ਨਾਲ ਨਾਤਾ ਜੋੜਨਾ ਚਾਹੁੰਦੀ ਹੈ :

ਬਿਨਾਂ ਪਰਾਂ ਤੋਂ ਵੀ ਮੈਂ ਲੜਾਂਗੀ<br>
ਬੰਦ ਕਮਰੇ ਦੇ ਅੰਦਰ ਵੀ ਮੈਂ ਸਫਰ ਕਰਾਂਗੀ।<br>
ਐ ਹਵਾ ! ਮਨਜ਼ੂਰ ਮੈਂ ਹੈ ਕਰ ਲਿਆ ਤੇਰਾ ਪੈਗ਼ਾਮ,<br>
ਤੂੰ ਚੁਰਾਹੇ ਤੀਕ ਪਹੁੰਚਾ ਦੇ ਮੇਰੇ ਲੱਖਾਂ ਸਲਾਮ।

ਉਸਨੂੰ ਜਿਸ ਚੁਰਾਹੇ 'ਤੇ ਲਿਆ ਕੇ ਰਾਹ ਭੁਲਾਇਐ ਗਿਆ ਸੀ, ਉਸਨੂੰ ਆਪਣੀ ਹੋਂਦ ਦੀ ਵਾਸਤਵਿਕ ਪਛਾਣ, ਨਵੇਂ ਸਿਰੇ ਤੋਂ ਯਾਤਰਾ ਦਾ ਆਰੰਭਣ ਲਈ, ਉਸੇ ਚੁਰਾਹੇ 'ਤੇ ਲਿਆ ਖੜ੍ਹਾ ਕਰਦੀ ਹੈ ਜਿਥੋਂ "ਸ਼ਿੰਗਾਰੇ ਹੋਏ ਦਿਨ" ਵਲ ਰਾਹ ਜਾਂਦਾ ਹੈ :

ਰੋਈ ਜਾਣਗੇ ਨੀ ਭੁੱਖੇ ਮੇਰੇ ਸਾਹ ਜਦੋਂ ਤੀਕ,<br>
ਮੈਂ ਤਾਂ ਡੰਡੀਆਂ ਤੇ ਬੈਠ ਬੈਠ ਗਾਈ ਜਾਊਂ ਗੀਤ,<br>
ਇਕ ਟੁੱਕ ਲਈ ਸਾਹਾਂ ਨੂੰ ਵਿਕੀਣਾ ਨਾ ਪਵੇ<br>
ਮੈਨੂੰ ਓਸੇ ਹੀ ਸ਼ਿੰਗਾਰੇ ਹੋਏ ਦਿਨ ਦੀ ਉਡੀਕ।

'ਬਸਤੀ ਤੇ ਸਹਿਰਾ' ਵਿਚਲੀ ਕਵਿਤਾ ਨੂੰ ਸਮੁੱਚੇ ਤੌਰ ਤੇ ਸਾਡੀ ਸਮਾਜਕ ਸਥਿਤੀ ਦੇ ਸਿੱਟੇ ਵਜੋਂ ਮੱਧ ਸ਼੍ਰੇਣਿਕ ਵਿਅਕਤੀਗਤ ਜੀਵਨ ਵਿਚ ਪੈਦਾ ਹੋ ਰਹੀ ਇਕੱਲਤਾ ਦੀ ਇਤਿਹਾਸਕ ਚੇਤਨਤਾ ਅਤੇ ਉਸਤੋਂ ਮੁਕਤੀ ਦੀ ਪ੍ਰਾਪਤੀ ਲਈ ਕੀਤੇ ਮਾਨਸਿਕ ਸੰਘਰਸ਼ ਦਾ ਕਲਾਤਮਕ ਪ੍ਰਗਟਾਵਾ ਕਿਹਾ ਜਾ ਸਕਦਾ ਹੈ।

[ਹਰਿਭਜਨ ਹਲਵਾਰਵੀ]

●

ਪਿਆਰੇ ਰਘਬੀਰ,

ਸਿਰਜਣਾ ਦੇ ਜੁਲਾਈ–ਸਤੰਬਰ 77 ਦੇ ਅੰਕ ਵਿਚ ਮਾਰਕਸਵਾਦ ਨੂੰ ਅੱਗੇ ਤੋਰਨ ਦੀ ਗੱਲ ਦਾ ਜਿਹੜਾ ਸੁਝਾਅ ਤੂੰ ਦਿੱਤਾ ਹੈ, ਉਹ ਬੜਾ ਵਧੀਆ ਹੈ। ਕੀ ਇਸ ਉਤੇ ਕੋਈ ਬਹਿਸ ਨਹੀਂ ਤੋਰ ਸਕਦਾ ਕਿ ਸਾਹਿੱਤ ਤੇ ਸਭਿਆਚਾਰ ਦੇ ਮੁਹਾਜ਼ 'ਤੇ ਅੱਜਕੇ ਹਾਲਾਤ ਵਿਚ ਮਾਰਕਸਵਾਦ ਕੀ ਕਹਿੰਦਾ ਹੈ। **ਟੀ. ਆਰ. ਵਿਨੋਦ** [ਫਰੀਦਕੋਟ]

ਜੁਲਾਈ-ਸਤੰਬਰ 77 ਅੰਕ ਵਿਚ ਪ੍ਰੀਤਮ ਸਿੰਘ ਦਾ ਲੇਖ ਅਮਜਦ ਭੱਟੀ ਬਾਰੇ ਬੜਾ ਚੰਗਾ ਲੱਗਾ। ਸਾਡੀ ਕੇਂਦਰੀ ਪੰਜਾਬੀ ਲੇਖਕ ਸਭਾ ਨੇ ਆਪਣੇ ਸਮਾਗਮ (ਦਸਬੰਰ 76 ਵਿਚ) ਅਤੇ ਹੋਰ ਸਭਾਵਾਂ, ਜਿਵੇਂ ਚੰਡੀਗੜ੍ਹ ਆਦਿ, ਨੇ ਉਸ ਨੂੰ ਇਤਨਾ ਵੱਡਾ ਵੀ. ਆਈ. ਪੀ. ਟਰੀਟਮੈਂਟ ਦਿੱਤਾ ਜੋ ਲੋੜ ਤੋਂ ਵੱਧ ਸੀ। ਇਹਨਾਂ ਦੋ ਲੇਖਾਂ ਨਾਲ (ਦੂਜਾ ਦ੍ਰਿਸ਼ਟੀ ਵਾਲਾ) ਉਹ ਟਰੀਟਮੈਂਟ ਕੁਝ ਨਿਊਟਰਲਾਈਜ਼ ਹੋਇਆ ਹੈ, ਜੋ ਚੰਗੀ ਗੱਲ ਹੈ।

**ਹਿੰਮਤ ਸਿੰਘ ਸੋਢੀ** [ਅੰਬਾਲਾ]

ਪਰਚਾ ਇਸ ਵੇਰ ਚੰਗਾ ਹੈ। ਢੰਡ ਤੇ ਅਤਰਜੀਤ ਦੀਆਂ ਕਹਾਣੀਆਂ ਵਧੀਆ ਹਨ। ਕੇਵਲ ਸੂਦ ਇਸ ਵੇਰ ਬਹੁਤਾ ਵਧੀਆ ਨਹੀਂ ਨਿਤਰਿਆ। ਇਸ ਵੇਰ ਤੂੰ ਉਭਰਦੇ ਕਵੀਆਂ ਨੂੰ ਥਾਂ ਦੇ ਕੇ ਵੀ ਚੰਗਾ ਕੀਤਾ ਹੈ। ਚਿੱਠੀਆਂ ਵਿਚੋਂ ਦਲੀਪ ਸਿੰਘ ਦੀ ਗੱਲ ਮੇਰੇ ਪੱਲੇ ਨਹੀਂ ਪਈ ਕਿ ਉਹ ਕੀ ਕਹਿਣਾ ਚਾਹੁੰਦਾ ਹੈ। **ਸੁਰਜੀਤ ਗਿੱਲ** [ਘੋਲੀਆ ਕਲਾਂ]

ਸਿਰਜਣਾ ਐਤਕੀਂ ਪੜ੍ਹ ਕੇ ਕੋਈ ਖ਼ਾਸ ਖੁਸ਼ੀ ਨਹੀਂ ਹੋਈ। ਸੁਰਜੀਤ ਗਿੱਲ ਦਾ ਲੇਖ ਤਾਂ ਨਿਰਾ ਉਜੱਡਪੁਣਾ ਹੈ। ਕਿਸ਼ਨ ਸਿੰਘ ਤੋਂ ਖ਼ਤਰੇ ਦਾ ਬਿਗਲ ਵਜਾ ਰਿਹਾ ਹੈ, ਜਿਵੇਂ ਕਿਸ਼ਨ ਸਿੰਘ ਨੇ ਕੋਈ ਏਹੋ ਜਿਹੀ ਮਹਾਨ ਕਿਰਤ ਰਚ ਦਿੱਤੀ ਹੋਵੇ ਜੋ ਕਿ ਮਾਰਕਸਵਾਦ ਤੋਂ ਅਗਾਂਹ ਲੰਘ ਗਈ ਹੈ। ਇਹ ਨਾਹਰਾ ਸਿੱਖੀ ਨੂੰ ਖਤਰਾ ਨਾਹਰੇ ਵਾਂਗ ਹੈ ਜਾਂ ਇਹੋ ਜਿਹੀ ਮਾਨਸਿਕਤਾ ਵਿਚੋਂ ਹੀ ਉਠ ਸਕਦਾ ਹੈ। **ਭਗਵਾਨ ਸਿੰਘ** [ਨਵੀਂ ਦਿੱਲੀ]

ਸਿਰਜਣਾ ਜੁਲਾਈ-ਸਤੰਬਰ 1977 ਅੰਕ ਵਿਚ ਕਤਲ ਕਹਾਣੀ ਪੜ੍ਹੀ ਹੈ ਜਿਸ ਵਿਚ ਸਮਾਜ ਨੂੰ ਦੇਣ ਕੋਈ ਨਹੀਂ। ਲਿਖਾਰੀ ਨੇ ਬੌਧਿਕ ਪ੍ਰਤਿਭਾ ਤੋਂ ਲਾਚਾਰੀ ਦਿਖਾਈ ਹੈ। ਅਸਲ ਮਲਵਈ ਭਾਸ਼ਾ ਵਿਚ ਕਹਾਣੀ ਵਿਚੋਂ ਕਢਣ ਪਾਉਣ ਨੂੰ ਕੁਝ ਵੀ ਨਹੀਂ ਹੈ। ਕਹਾਣੀ ਦੇ ਨਾਉਂ 'ਕਤਲ' ਅਤੇ ਅੰਤ ਵਿਚ '...ਚੁਪ ਕਰੋ, ਚੁਪ ਕਰੋ ! ਬੱਸ ਸ਼ਹੀਦਾਂ ਨੂੰ ਯਾਦ ਕਰੋ' ਸ਼ਬਦਾਂ ਨਾਲ ਕਹਾਣੀ ਵਿਗਿਆਨਕ ਨਹੀਂ ਬਣ ਜਾਂਦੀ। ਥਾਣੇਦਾਰ ਦਾ ਵਰਤਾਉ ਜੁਗਾਂ ਤੋਂ ਦਸਿਆ ਜਾਂਦਾ ਦਹੁਰਾਇਆ ਹੈ। ਬਾਕੀ ਪੁਲਸੀਏ ਵੀ ਮੁਢ ਕਦੀਮਾਂ ਵਰਗੇ। ਜੇਕਰ ਭੈੜਾ ਆਦਮੀ ਐਕਸੀਡੈਂਟ ਨਾਲ ਮਰ ਜਾਂਦਾ ਹੈ ਤਾਂ ਡਰਾਈਵਰ ਕਸੂਰਵਾਰ

ਨਹੀਂ ਬਣਦਾ । ਇਥੇ ਲਿਖਾਰੀ ਵਿਗਿਆਨਕ ਇਨਸਾਫ ਤੋਂ ਭੱਜਿਆ ਹੈ ਜਾਂ ਨਿਰਪੱਖ ਨਹੀਂ ਹੈ ।

ਜੇਕਰ ਬੱਸ ਵਿਚ ਬੈਠੀ ਜ਼ਨਾਨੀ ਸੱਚ ਬੋਲਣ ਦਾ ਦਾਅਵਾ ਕਰਦੀ ਹੈ ਤਾਂ ਪੁਲਸੀਆਂ ਦੇ ਬੱਸ ਵਿਚ ਆ ਕੇ ਪੜਤਾਲ ਕਰਨ 'ਤੇ ਉਹ ਚੁੱਪ ਰਹਿੰਦੀ ਹੈ । ਇਸ ਤੋਂ ਸਾਬਤ ਹੁੰਦਾ ਹੈ ਕਿ ਲੇਖਕ ਕਲਪਨਾ ਵਿਚ ਵੀ ਔਖ ਦਾ ਸਾਹਮਣਾ ਨਹੀਂ ਕਰ ਸਕਦਾ । ਭਾਵੇਂ ਜ਼ਨਾਨੀ ਸ਼ਹੀਦਾਂ ਦੇ ਦਰਸ਼ਨਾਂ ਨੂੰ ਚੱਲੀ ਹੈ, ਅਜਿਹੇ ਸਮੇਂ ਝੂਠ ਬੋਲਣਾ ਬਹੁਤ ਬੁਰਾ ਸਮਝਦੀ ਹੈ, ਪਰ ਲੇਖਕ ਬੱਸ ਵਿਚ ਉਸਨੂੰ ਚੁੱਪ ਕਰਵਾ ਜਾਂਦਾ ਹੈ ।

ਆਦਮੀ ਭਾਵੇਂ ਕਿੰਨਾ ਭੈੜਾ ਹੋਵੇ ਮਰ ਜਾਣ ਤੇ ਆਮ ਜਨਤਾ ਸਮੂਹ ਰੂਪ ਵਿਚ ਇਕੱਠੀ ਹੋਈ ਹਮਦਰਦੀ ਜ਼ਰੂਰ ਪ੍ਰਗਟਾਉਂਦੀ ਹੈ ਪਰ ਲੇਖਕ ਯਥਾਰਥਵਾਦ ਨੂੰ ਛੱਡ ਕੇ ਲੋਕਾਂ ਦੇ ਮਨਾਂ ਵਿਚ ਠਾਣੇਦਾਰੀ ਦਾ ਡਰ ਕਾਇਮ ਰੱਖੀ ਬੈਠਾ ਹੈ ਜੋ ਕਿ ਅਜਿਹੇ ਸਮੇਂ ਨਹੀਂ ਹੁੰਦਾ ।

ਕਹਾਣੀ 'ਕਲਾ ਕਲਾ ਲਈ' ਦੀ ਜੱਦ ਵਿਚ ਆਉਂਦੀ ਹੈ । ਕਲਾ ਜੋਹਦਾ ਸਮਾਜ ਨਾਲ ਕੋਈ ਸੰਬੰਧ ਨਹੀਂ, ਬੇਅਰਥ ਹੈ । **ਗੁਰਚਰਨ ਸਿੰਘ ਮਾਨ** [ਰੂਪ ਨਗਰ]

ਜੁਲਾਈ-ਸਤੰਬਰ ਅੰਕ ਮਿਲਦਿਆਂ ਹੀ ਸ. ਪ੍ਰੀਤਮ ਸਿੰਘ ਦਾ ਲੇਖ 'ਕਬੂਤਰਾਂ ਦੀ ਪਰਵਾਜ਼' ਪੜ੍ਹਿਆ । ਦਾਦ ਇਸ ਗੱਲ ਦੀ ਦਿੰਦਾ ਹਾਂ ਕਿ ਉਸ ਦਿਨ ਅਮਜਦ ਭੱਟੀ ਨਾਲ ਜੱਫੀ ਪਾਣ ਦੀ ਰਸਮ ਮੈਂ ਵੀ ਅਦਾ ਕੀਤੀ ਸੀ ਅਤੇ ਪ੍ਰੀਤਮ ਸਿੰਘ ਹੋਰਾਂ ਨੂੰ ਨਜ਼ਰਾਂ ਚੁਰਾਂਦੇ ਹੋਏ ਵੀ ਦੇਖਿਆ ਸੀ । ਪਰ ਉਹਨਾਂ ਦੀ ਬਰੀਕਬੀਨ ਨਜ਼ਰ ਨੇ ਕੀ ਕੁਝ ਨਹੀਂ ਦੇਖਿਆ ਅਤੇ ਉਹਨਾਂ ਦੇ ਜ਼ਿਹਨ ਦੇ ਵਰਕ ਉਤੇ ਕੀ ਕੁਝ ਅੰਕਿਤ ਨਹੀਂ ਹੋਇਆ । ਬਹੁਤ ਦਿਲਚਸਪ ਹੈ ਉਹਨਾਂ ਦਾ ਅੰਦਾਜ਼ੇ ਬਿਆਨ । ਉਹਨਾਂ ਦੀ ਲੇਖਣੀ ਨੇ ਬਲਵੰਤ ਗਾਰਗੀ ਤੋਂ ਅਮਜਦ ਭੱਟੀ ਤਕ ਜਿਹੜਾ ਸਫ਼ਰ ਤੈਅ ਕੀਤਾ ਹੈ, ਉਸ ਵਿਚ ਇਕ ਇਰਤਕਾ ਵੀ ਹੋਇਆ ਹੈ । ਉਹ ਇਹ ਇ ਉਹ ਸਿੱਧੀ ਤਨਜ਼ ਤੋਂ ਗੁੱਝੀ ਚੋਭ ਤਕ ਆ ਗਏ ਹਨ ।

ਜਸਵੰਤ ਸਿੰਘ ਵਿਰਦੀ ਦੀ ਕਹਾਣੀ ਬਹੁਤ ਖ਼ੂਬ ਹੈ । ਇਹ ਗੱਲ ਸਵੀਕਾਰ ਕਰ ਹੀ ਲੈਣੀ ਚਾਹੀਦੀ ਹੈ ਕਿ ਪੰਜਾਬੀ ਦੀ ਅਧੁਨਿਕ ਕਹਾਣੀ ਵਿਚ ਵਿਰਦੀ ਨੇ ਬੜਾ ਸ਼ਲਾਘਾ ਯੋਗ ਵਾਧਾ ਕੀਤਾ ਹੈ ।

ਤੁਹਾਡੀ ਸੰਪਾਦਕੀ ਵਿਹਲੇ ਵੇਲੇ ਪੜ੍ਹਾਂਗਾ, ਤੁਸੀਂ ਗੂੜ੍ਹ ਗਿਆਨ ਦੀਆਂ ਗੱਲਾਂ ਜੋ ਲਿਖਦੇ ਹੋ । **ਨਰਿੰਜਨ ਤਸਨੀਮ** [ਕਪੂਰਥਲਾ]

ਤੁਹਾਡਾ ਸੰਪਾਦਕੀ ਹਰ ਵਾਰ ਬਹੁਤ ਹੀ ਨਿਰਾਲਾ ਤੇ ਭਾਵਸ਼ੀਲ ਹੁੰਦਾ ਹੋਇਆ ਸਚਾਈ ਦੇ ਮੂੰਹ ਤੋਂ ਪਰਦਾ ਲਾਹੁੰਦਾ ਅਤੇ ਨਵੇਂ ਲੇਖਕਾਂ ਲਈ ਸੇਧ ਦਾਇਕ ਹੁੰਦਾ ਹੈ । ਢੰਡ ਦੀ ਛਣਕਾਰ ਅਤੇ ਸੂਦ ਦੀ ਲੋਕ ਕਥਾ ਇਕੋ ਵਿਸ਼ੇ ਦੀਆਂ ਦੋ ਚੋਭਾਂ ਹਨ । ਜਿਥੇ ਸੂਦ ਫੂਲਮਤੀ ਦੀਆਂ ਆਹਾਂ ਨਾਲ ਭੁਚਾਲ ਲਿਆਉਂਦਾ ਹੈ, ਸੈਂਸਰ ਰਰ ਕੇ ਗਰੀਬ ਦੀ ਧੀ ਜੋਰੂ ਬਣੀ ਦੀ ਚੀਸ ਬਣਦਾ ਹੈ ਅਤੇ ਸਰਕਾਰੀ ਸ਼ਾਨ ਤੇ ਵਿਅੰਗ ਕਸਦਾ

ਹੈ। ਉਥੇ ਰਘਬੀਰ ਡਾਂਗ ਬਹਾਦਰ ਨੂੰ ਲੈਨਿਨ ਪਰਾਈਜ਼ ਦਵਾ ਕੇ ਜ਼ੈਲਦਾਰ ਨੂੰ ਦੁੱਧ ਦੀਆਂ ਨਦੀਆਂ ਵਿਚ ਨਹਾਉਂਦਾ ਹੋਇਆ 'ਸਵਰਨ' ਦੀ ਬੰਸੀ ਦੀ ਸੁਰ ਨਾਲ ਜਾਦੂ ਧੂੜ ਕੇ ਆਲੂਆਂ ਤੋਂ ਸਿਉਨਾ ਬਣਾਉਂਦਾ ਹੈ। ਇਹ ਸਾਰਾ ਕੁਝ ਇਉਂ ਹੈ ਜਿਵੇਂ ਸ਼ਹਿਦ ਦੀ ਮੱਖੀ 'ਚ ਦੋਵੇਂ ਗੁਣ ਹੁੰਦੇ ਹਨ ਸ਼ਹਿਦ ਵੀ ਤੇ ਡੰਗ ਵੀ। ਕੇਸਰ ਸਿੰਘ ਨੇ 'ਲਹੂ ਦੀ ਲੋਅ' ਦੇ ਆਖਰੀ ਫਿਕਰੇ ਤੋਂ ਆਪਣੇ ਵਿਚਾਰ ਸ਼ੁਰੂ ਕਰਕੇ ਨਾਵਲ ਦੇ ਸਾਰੇ ਸੰਦਰਭ ਨੂੰ ਵਿਚਾਰਿਆ ਹੈ ਅਤੇ ਤਰੁਟੀਆਂ ਨੂੰ ਖੰਡ 'ਚ ਲਪੇਟਕੇ ਸੋਹਣੇ ਤਰੀਕੇ ਨਾਲ ਪੜਚੋਲਿਆ ਹੈ। ਅਤਰਜੀਤ ਦੀ ਕਹਾਣੀ ਗੁਆਂਢੀ ਦੀ ਕਹਾਣੀ ਤੋਂ ਤੁਰਕੇ ਡਿਗ ਰਹੀ ਕਿਸਾਨੀ ਦੀ ਘਰ ਘਰ ਦੀ ਕਹਾਣੀ ਜਾਪਦੀ ਹੈ। ਪਰ ਅਖੀਰ ਤਕ ਉਸੇ ਰੇਤ ਦੇ ਮਹਿਲ ਨੂੰ ਉਡੀਕਦਾ ਠੀਕ ਨਹੀਂ ਲਗਦਾ। ਚੰਗਾ ਹੁੰਦਾ ਜੇ ਪਰਿਸਥਿਤੀਆਂ ਨਾਲ ਟਕਰਾ ਕੇ ਚੰਗਿਆੜੇ ਛੱਡਦਾ।

ਵਿਰਦੀ ਜੀ 'ਕਤਲ' ਵਿਚ ਇਕ ਇਸਤਰੀ ਨੂੰ ਜੁਰਅਤ ਤਾਂ ਬਖਸ਼ਦੇ ਹਨ ਪਰ ਉਸਨੂੰ ਬੁਰਕਾ ਫੇਰ ਪਵਾ ਦਿੰਦੇ ਹਨ। ਪਰ ਯਤਨ ਸਫ਼ਲ ਹੈ। ਕਿਸ਼ਨ ਸਿੰਘ ਸੇਧ ਦੇ ਜੁਲਾਈ ਅੰਕ ਵਿਚ 'ਪੰਜਾਬ ਵਿਚ ਮਾਰਕਸ ਦਾ ਬੂਟਾ ਕਿਉਂ ਨਹੀਂ ਤੁਰਿਆ' ਵਿਚ ਜਿੱਥੇ ਸਿਰਫ ਲੀਡਰਾਂ ਬਾਰੇ ਗੱਲਾਂ ਧੁੰਦ ਵਿਚ ਕਰਦਾ ਹੈ ਉਥੇ ਗਿੱਲ ਸਾਹਿਬ ਉਹਨਾਂ ਦਾ ਕਾਰਨ ਬੜੇ ਸੁਲਝਾਊ ਢੰਗ ਨਾਲ ਸਪਸ਼ਟ ਕਰਦੇ ਹਨ ਅਤੇ ਦਸਦੇ ਹਨ ਕਿ ਇਹ ਲੀਡਰ ਮਧ ਸ਼ਰੇਣੀ ਦੇ ਹੋਣ ਕਰਕੇ ਆਪਣੇ ਜਮਾਤੀ ਲੱਛਣ ਤਿਆਗ ਨਹੀਂ ਸਕੇ। ਏਸੇ ਕਰਕੇ ਪਾਰਟੀਆਂ ਸੱਜੇ ਖੱਬੇ ਰਾਹ ਪਈਆਂ, ਨਿਰਣਾ ਬਹੁਤ ਵਧੀਆ ਹੈ। ਕਬੂਤਰਾਂ ਦੀ ਪਰਵਾਜ਼ ਵਿਚ ਕਬੂਤਰ ਕੱਟ ਹੀ ਨਹੀਂ ਹੋਇਆ ਠਿੱਠ ਵੀ ਹੋਇਆ ਹੈ। ਕਵਿਤਾਵਾਂ ਦਾ ਭਾਗ ਤਕਰੀਬਨ ਸਾਰਾ ਚੰਗਾ ਹੈ। ਭਾਵੇਂ ਕਿਸੇ ਨੇ ਗ਼ਜ਼ਲ ਗਾਈ ਐ, ਭਾਵੇਂ ਬਗ਼ੈਰ ਬਾਹਾਂ ਤੋਂ ਕਮੀਜ਼ ਪਾਈਐ, ਭਾਵੇਂ ਮਹਿੰਦੀ ਵਾਲੀ ਰੁੱਤੇ ਗੁਰਬਤ ਹੰਢਾਈਐ, ਅਤੇ ਭਾਵੇਂ ਅੱਜ ਦੇ 'ਇੰਦਰ ਨੂੰ ਅਹਿਲਿਆ ਆਪ ਪਰਨਾਈਐ, ਭਾਵੇਂ ਕਿਸੇ ਖਤਰੇ ਨੂੰ ਸਮਝਕੇ ਲਾਲ ਬੱਤੀ ਜਗਾਈਐ' ਸਭ ਖ਼ੂਬ ਹੈ।

ਫੁਲੇਲ ਸਿੰਘ [ਥਾਂਦੇਵਾਲ]

●

ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ ਸ੍ਰੀ ਸੁਰਿੰਦਰਮੋਹਨ ਸਿੰਘ ਨੇ ਰੰਗਸ਼ਾਲਾ ਪ੍ਰਿੰਟਰਜ਼, 2017, ਸੈਕਟਰ 15-ਸੀ, ਚੰਡੀਗੜ੍ਹ ਤੋਂ ਛਪਵਾ ਕੇ 225-ਬੀ, ਮਖ਼ਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਪ੍ਰਕਾਸ਼ਨ ਮਿਤੀ : 25.11.77

